# ਵਰਿਆਮ

ਅਗਸਤ ੧੯੮੩ ੨/-

August-Septembe- 1983



ਮਾਸਕ **ਵਰਿਆਮ** ਅਗਸਤ-ਸਤੰਬਰ ੧੯੯੩

ਜਿਲਦ ਨੰ: ੮ ਅੰਕ ਨੰ: ੧੦-੧੧

ਸੰਪਾਦਕ · ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ । ੨-੦੦ ਰੁਪਿਆ
ਸਾਲਾਨਾ ਚੰਦਾ ਦੇਸ । ੨੦ ਰੁਪਏ
,, ,, ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ । ੩੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ ।
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ । ੭੨੫੦੪ ਪੀ, ਪੀ

Office Address
Monthly WARIAM
(Punjabi)
Ladowali Road
Jalandhar-144001
Phone : 72504 PP

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਦੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।



## ਸੰਪਾਦਕੀ ਟਿਪਣੀ

ਬੈਂਕੌਕ (ਥਾਈਲੈਂਡ) ਵਿਚ ਜੁਲਾਈ ਦੇ ਮਹੀਨੇ ਹੋਈ ਵਿਸ਼ਵ ਪੰਜਾਬੀ ਕਾਨਫਰੰਸ ਬਾਰੇ ਅਖਬਾਰਾਂ ਵਿਚ ਚਰਚਾ ਹੈ। ਵਰਿਆਮ ਦਾ ਇਹ ਅੰਕ ਇਸ ਕਾਨਫਰੰਸ ਦੇ ਹੀ ਵੱਖ ਵੱਖ ਪਹਿਲੂਆਂ ਨੂੰ ਛੋਹੰਦਾ ਹੈ। ਸਾਡੀ ਇਹ ਮਨੋਕਾਮਨਾ ਇਸ ਵਾਰ ਪੂਰੀ ਨਹੀਂ ਹੋ ਸਕੀ ਕਿ ਕਾਨਫਰੰਸ ਬਾਰੇ ਅਖਬਾਰਾਂ 'ਚ ਛਿੜੇ ਵਾਦ ਵਿਵਾਦ ਦੀ ਚੀਰ ਫਾੜ ਪਾਠਕਾਂ ਸਾਹਮਣੇ ਪੇਸ਼ ਕਰ ਸਕੀਏ। ਇਹ ਕਾਰਜ ਅਗਲੇ ਪਰਚਿਆਂ ਵਿਚ ਹੋ ਸਕਦਾ ਹੈ। ਪਰ ਫੇਰ ਵੀ ਇਹ ਵਰਿਆਮ ਹੀ ਹੈ ਜਿਸ ਨੇ ਕਾਨਫਰੰਸ ਦਾ ਰਚਨਾਤਮਕ ਵਿਸ਼ਲੇਸ਼ਨ ਕੀਤਾ ਹੈ। ਇਸ ਵਾਰ ਦਾ ਅੰਕ ਦੇਰੀ ਨਾਲ ਪੁਜ ਰਿਹਾ ਇਹ ਸਾਡੀ ਮਜਬੂਰੀ ਹੈ। ਪਾਠਕ ਸਦਾ ਵਾਂਗ ਹੀ ਨਿਵਾਜਨਗੇ ਇਸ ਦੀ ਪੂਰੀ ਆਸ ਹੈ। ਬੈਂਕੌਕ ਦੇ ਸ਼ਬਦ-ਜੋੜ ਅਸਾਂ ਲੇਖਕ ਅਨੁਸਾਰ ਹੀ ਰਹਿਣ ਦਿਤੇ ਹਨ।

—ਜਗਦੀਸ਼ ਸਿੰਘ

# ਬੈਂਕੋਕ
# ਇਕ ਅਨੋਖਾ ਅਨੁਭਵ

**—ਜਗਦੀਸ਼ ਸਿੰਘ**

ਸਤਿਜੁਗ ਦੇ ਇਕ ਵਿਸ਼ੇਸ਼ ਅੰਕ ਵਿਚ ਥਾਈਲੈਂਡ ਨੂੰ ਹਸਮੁਖਾਂ ਦੀ ਧਰਤੀ ਲਿਖਿਆ ਗਿਆ ਸੀ। ਥਾਈ ਭਾਸ਼ਾ ਵਿਚ ਥਾਈਲੈਂਡ ਦਾ ਅਰਥ ਹੈ ਆਜ਼ਾਦੀ ਦੀ ਧਰਤੀ। ਅਤੇ ਇਸ ਦੇਸ਼ ਦੇ ਲੋਕ ਇਹ ਦਸਣ ਵਿਚ ਮਾਨ ਮਹਿਸੂਸ ਕਰਦੇ ਹਨ ਕਿ ਇਥੇ ਉਹਨਾਂ ਨੇ ਵਿਦੇਸ਼ੀ ਝੰਡਾ ਝੁਲਣ ਨਹੀਂ ਦਿਤਾ। ਅਜਿਹੇ ਦੇਸ਼ ਵਿਚ ਇਕ ਲੰਮੇ ਸਮੇਂ ਤੋਂ ਪੰਜਾਬੀਆਂ ਦੀ ਇਕ ਵੱਡੀ ਗਿਣਤੀ ਸਥਾਪਤ ਹੋ ਚੁਕੀ ਹੈ। ਇਥੇ ਸ਼ਕਤੀਸ਼ਾਲੀ ਨਾਮਧਾਰੀ ਸੰਗਤ ਵੀ ਹੈ ਜਿਸ ਦੇ ਪਾਸ ਕਈ ਗੁਰਦੁਆਰੇ ਹਨ। ਕਾਰੋਬਾਰ ਵਿਚ ਆਪਣੀ ਈਮਾਨਦਾਰੀ ਅਤੇ ਮਿਹਨਤ ਨਾਲ ਉਹਨਾਂ ਆਪਣੀ ਧਾਂਕ ਬੈਠਾਈ ਹੋਈ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨਾਲ ਲੇਖਕ ਨੂੰ ਦੋ ਹਫਤੇ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਿਚ ਰਹਿਣ ਦਾ ਅਸਵਰ ਮਿਲਿਆ ਹੈ। ਭਾਵੇਂ ਇਹਨਾਂ ਦਿਨਾਂ ਵਿਚ ਇਥੇ ਹੋ ਰਹੀ ਵਿਸ਼ਵ ਪੰਜਾਬੀ ਕਾਨਫਰੰਸ ਦੀ ਤਿਆਰੀ ਅਤੇ ਬਾਅਦ ਵਿਚ ਕਾਰਗੁਜ਼ਾਰੀ ਵਿਚ ਬਹੁਤ ਸਮਾਂ ਲਗਦਾ ਰਿਹਾ ਅਤੇ ਇਸੇ ਕਾਰਨ ਬੈਂਕੋਕ ਜਾਂ ਥਾਈਲੈਂਡ ਦੇ ਦੂਸਰੇ ਭਾਗਾਂ ਜਾਂ ਦਖਣ ਪੂਰਬੀ ਏਸ਼ੀਆ ਦੇ ਹੋਰ ਮੁਲਕਾਂ ਦੀ ਯਾਤਰਾ ਵਿਚੇ ਠਪਣੀ ਪਈ ਪਰ ਫੇਰ ਵੀ ਸਤਿਗੁਰੂ ਜੀ ਨਾਲ ਵਿਚਰਨ ਦਾ ਇਕ ਆਪਣਾ ਅਨੋਖਾ ਹੀ ਅਨੁਭਵ ਸੀ।

ਬੈਂਕੋਕ ਇਕ ਮਹਾ ਮਾਇਆ ਨਗਰੀ ਹੈ। ਜਾਦੂ ਮਈ, ਐਸ਼ ਪ੍ਰਸਤੀ ਲਈ ਮਸ਼ਹੂਰ। ਇਸ ਸ਼ਹਿਰ ਦਾ ਅਪਣਾ ਹੁਸਨ ਹੈ। ਕਲਾਮਈ ਅਤੇ ਸੋਹਜ ਪੂਰਨ। ਸਾਫ ਸਫਾਫ ਸੜਕਾਂ ਜਿਥੇ ਕਦੇ ਕਪੜੇ ਮੈਲੇ ਨਹੀਂ ਹੁੰਦੇ। ਪੰਦਰਾਂ ਦਿਨ ਬੂਟਾਂ ਤੇ ਪਾਲਿਸ਼ ਦੀ ਲੋੜ ਨਹੀਂ ਪੈਂਦੀ। ਇਕ ਵਿਉਂਤ ਵਿਚ ਬਣੇ ਮਕਾਨ। ਹਾਈ ਵੇ ਸੜਕਾਂ ਉਤੇ ਪੁਲ ਦਰ ਪੁਲ ਲਮੇ ਮੀਲਾਂ ਤਕ ਬਣੇ ਹਲਕੇ ਫਲਾਈ ਓਵਰ। ਨਵੀਆਂ ਨਕੋਰ ਲੰਮ ਸਲਮੀਆਂ ਜਾਪਾਨੀ ਕਾਰਾਂ ਅਤੇ ਮੋਟਰ ਸਾਈਕਲਾਂ ਤੇ ਚੜ੍ਹੇ ਪਤਲੇ ਠਿਗਣੇ ਥਾਈ ਚੀਨੀ ਲੋਕ ਇਕ ਤਰਤੀਬ ਚ ਫਰਾਟੇ ਮਾਰਦੇ ਨਜ਼ਰ ਆਉਂਦੇ ਹਨ। ਸੜਕ ਦੇ ਇਕ ਪਾਸੇ ਇਕਠੀਆਂ ਚਾਰ ਕਾਰਾਂ ਚਲ ਸਕਦੀਆਂ ਹਨ ਅਤੇ ਏਨੀਆਂ ਹੀ ਉਲਟ ਪਾਸੇ। ਕੀ ਮਜਾਲ ਕੋਈ ਗੱਡੀ ਵਾਲਾ ਇਸ਼ਾਰਾ ਕੀਤੇ ਬਗੈਰ ਅਪਣੀ ਮਿਥੀ ਲੇਨ ਤੋਂ ਦੂਜੀ 'ਚ ਚਲਾ ਜਾਵੇ। ਕਾਰਾਂ ਤੇ ਬਸਾਂ ਏਅਰ ਕੰਡੀਸ਼ਨ ਪਰਬੰਧ ਨਾਲ ਠੰਡੀਆਂ। ਟਰੈਫਿਕ ਬੱਤੀ ਦਾ ਇਸ਼ਾਰਾ ਰੱਬ ਦੇ ਹੁਕਮ ਵਾਂਗ ਮੰਨਿਆ ਜਾਂਦਾ ਹੈ। ਟਰੈਫਿਕ ਭਾਵੇਂ ਕਿੰਨਾ ਰੁਕਿਆ ਹੋਏ ਕੀ ਮਜਾਲ ਕੋਈ ਆਪਣੀ ਥਾਂ ਤੋਂ ਦੂਸਰੇ ਦੀ ਜਗਹ ਵਲ ਜਾਵੇ। ਅਤੇ ਮੀਲਾਂ ਤਕ ਰੁਕੀਆਂ ਕਾਰਾਂ ਦੀ ਲੜੀ ਮਿੰਟਾਂ ਵਿਚ ਹੀ ਹਰੀ ਬਤੀ ਹੋਣ ਤੇ ਆਪਣੇ ਆਪਣੇ ਰਾਹ ਪੈਂਦੀ ਹੈ।

ਪਰ ਕਾਰਾਂ ਦੀ ਤਾਦਾਦ ਏਨੀ ਹੈ ਕਿ ਆਵਾਜਾਈ ਸਮਸਿਆ ਦਾ ਰੂਪ ਧਾਰਨ ਕਰ ਚੁੱਕੀ ਹੈ। ਕਾਰਾਂ ਖੜੀਆਂ ਕਰਨ ਵਾਸਤੇ ਵਿਸ਼ਾਲ ਇਮਾਰਤਾਂ ਹਨ। ਇਹਨਾਂ ਵਿਚ ਕਈ ਕਈ ਛੱਤਾਂ ਹਨ ਅਤੇ ਸਭ ਮੰਜ਼ਲਾਂ ਤੇ ਕਾਰਾਂ ਗੱਡੀਆਂ ਖੜੀਆਂ ਹਨ। ਵਲਾਵੇਂਦਾਰ ਰੈਪਾਂ, ਸੜਕਾਂ ਰਾਹੀਂ ਉਹ ਮੰਜ਼ਲੋਂ ਮੰਜਲ ਥਲੇ ਆਉਂਦੀਆਂ ਹਨ। ਸੜਕਾਂ ਤੇ ਬਸਾਂ ਨਹੀਂ ਖਲੋ ਸਕਦੀਆਂ ਕਾਰਾਂ ਵੀ ਵਡੀਆਂ ਸੜਕਾਂ ਤੇ ਨਹੀਂ ਖੜੀਆਂ ਹੁੰਦੀਆਂ। ਸੜਕ ਪਾਰ ਕਰਨ ਲਈ ਪੁਲਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਸਿਧੀ ਸੜਕ ਲੰਘਣੀ ਪੁਲੀਸ ਜੁਰਮਾਨੇ ਦੀ ਦਾਅਵਤ ਹੈ। ਪੁਲੀਸ ਦੀ ਵਰਦੀ ਸਾਡੇ ਫੌਜੀਆਂ ਵਰਗੀ ਹੈ ਅਤੇ ਹਰ ਇਕ ਕੋਲ ਪਿਸਤੋਲ ਅਤੇ ਮੋਟਰਸਾਈਕਲ ਹੈ। ਪਤਲੇ ਇਕਹਿਰੇ ਤੇ ਚੁਸਤ ਪੁਲਸੀਏ ਬਹੁਤ ਅੱਛੇ ਲਗਦੇ ਹਨ।

ਕਾਰਾਂ ਹਾਰਨ ਵੀ ਨਹੀਂ ਵਜਾਉਂਦੀਆਂ। ਸਾਰੇ ਸ਼ਹਿਰ ਵਿਚ ਨਾ ਤਾਂ ਹਾਰਨ ਵਜਦਾ ਹੈ ਨਾ ਲਾਊਡ ਸਪੀਕਰ। ਨਾ ਕੰਧਾਂ ਤੇ ਇਸ਼ਤਿਹਾਰ ਹੁੰਦੇ ਹਨ-ਨਾ ਹੀ ਮੰਗਤੇ ਜਾਂ ਕੁੱਤੇ ਦਿਖਾਈ ਦਿੰਦੇ ਹਨ। ਕੋਈ ਆਦਮੀ ਸੜਕ ਕਿਨਾਰੇ ਪਿਸ਼ਾਬ ਕਰਦਾ ਦਿਖਾਈ ਨਹੀਂ ਦੇਵੇਗਾ ਸਭ ਦੁਕਾਨਾਂ ਅੰਦਰ ਇਸ ਮੰਤਵ ਲਈ ਅਸਥਾਨ ਹਨ। ਅਸੀਂ ਕਾਨਫਰੰਸ ਦੇ ਡੈਲੀਗੇਟਾਂ ਨੂੰ ਬਸ ਰਾਹੀਂ ਸ਼ਹਿਰ ਲਿਆ ਰਹੇ ਸਾਂ ਕਿ ਇਕ ਡੈਲੀਗੇਟ ਨੇ ਭੜਥੂ ਪਾ ਦਿਤਾ ਕਿ ਹੁਣੇ ਬਸ ਰੋਕੋ ਮੈਨੂੰ ਜ਼ਬਰਦਸਤ ਪਿਸ਼ਾਬ ਆਇਆ ਹੈ। ਉਸ ਬਹੁਤ ਤਰਲੇ ਕੀਤੇ ਤਾਂ ਅਸੀਂ ਅਪਣੇ ਥਾਈ ਪੰਜਾਬੀ ਮਿਤਰਾਂ ਨੂੰ ਬਸ ਰੁਕਵਾਉਣ ਲਈ ਕਿਹਾ। ਉਹਨਾਂ ਅਗੋਂ ਡਰਾਈਵਰ ਨਾਲ ਗੱਲ ਕੀਤੀ ਤਾਂ ਉਸ ਨੇ ਹੈਰਾਨ ਹੋ ਕੇ ਥਾਈ 'ਚ ਕੁਝ ਉਤਰ ਦਿੱਤਾ ਪਰ ਬਸ ਨਾ ਰੋਕੀ। ਸਾਡੇ ਪੰਜਾਬੀ ਮੇਜ਼ਬਾਨਾਂ ਨੇ ਦਸਿਆ ਕਿ

ਬੱਸ ਦੇ ਪਿਛਲੇ ਪਾਸੇ ਟੱਟੀ ਪੇਸ਼ਾਬ ਲਈ ਵਿਸ਼ੇਸ਼ ਥਾਂ ਹੈ। ਚਲਦੀ ਬਸ ਵਿਚ ਸਾਡਾ ਡੈਲੀਗੇਟ ਲਘੂ ਸ਼ੰਕਾ ਕਰਕੇ ਸ਼ਾਂਤ ਹੋਇਆ।

ਦੁਕਾਨਾਂ ਅਤੇ ਸਟੋਰਾਂ ਦਫਤਰਾਂ ਵਿਚ ਔਰਤਾਂ ਦੀ ਭਰਮਾਰ ਹੈ ਆਪਣੇ ਕੰਮ ਵਿਚ ਮਘਨ ਕੁੜੀਆਂ ਹੱਡ ਭਨਵੀਂ ਮਿਹਨਤ ਕਰਦੀਆਂ ਹਨ। ਉਥੇ ਨਾ ਤਾਂ ਕੋਈ ਕਿਸੇ ਲੜਕੀ ਵਲ ਘੂਰ ਕੇ ਵੇਖਦਾ ਹੈ ਨਾ ਠੱਠਾ ਕਰਦਾ ਅਤੇ ਨਾ ਆਵਾਜ਼ੇ ਕਸਦਾ ਹੈ। ਉਚਾ ਬੋਲਦੇ ਵੀ ਨਹੀਂ। ਪੰਜਾਬਣਾਂ ਵੀ ਹੁਣ ਦੁਕਾਨਾਂ ਤੇ ਡੱਟੀਆਂ ਹਨ ਅਤੇ ਸਿਆਮਣਾਂ ਤੇ ਰਾਜ ਕਰਦੀਆਂ ਹਨ। ਵਿਹਲੇ ਆਦਮੀ ਉਥੇ ਦਿਖਾਈ ਨਹੀਂ ਦਿਤੇ। ਸਵੇਰ ਤੋਂ ਹੀ ਅਪਣੇ ਕੰਮਾਂ ਦੀ ਦੌੜ ਵਿਚ ਚਲ ਸੋ ਚਲ। ਇਥੋਂ ਦਾ ਸਿਕਾ ਟਿਕਲ ਜਾਂ ਬਾਟ ਹੈ ਜੋ ਭਾਰਤ ਦੇ ਪੰਜਾਹ ਪੈਸਿਆਂ ਦੇ ਬਰਾਬਰ ਹੈ।

ਸਾਡੇ ਪੰਜਾਬੀਆਂ ਦੇ ਬਹੁਤ ਕੁਬੇਰੀ ਕਾਰੋਬਾਰ ਵੀ ਹਨ। ਨਾਮਧਾਰੀ ਸਿਖਾਂ ਦੇ ਘਰਾਂ ਵਿਚ ਵਿਚਰਨ ਦਾ ਮੌਕਾ ਮਿਲਿਆ ਹੈ ਉਹਨਾਂ ਚੋਂ ਕਈਆਂ ਦੇ ਮਹਲਾਂ ਵਰਗੇ ਬੰਗਲੇ ਹਨ। ਦਰਜਨਾਂ ਕਾਰਾਂ ਖੜੀਆਂ ਹਨ। ਤੈਰਾਕੀ ਲਈ ਤਾਲਾਬ ਹਨ ਅਤੇ ਵਧੀਆਂ ਘਾਹ ਵਾਲੇ ਲਾਅਨ ਅਤੇ ਕਈ ਮੰਜ਼ਲਾ ਇਮਾਰਤਾਂ ਹਨ। ਸੇਠ ਸੂਰ ਅਮ੍ਰਿਤ ਸਿੰਘ ਦੀ ਚਰਚਾ ਤਾਂ ਭਾਰਤੀ ਅਖਬਾਰਾਂ ਵਿਚ ਵੀ ਹੋਈ ਹੈ ਅਤੇ ਥਾਈ ਅਖਬਾਰਾਂ ਵਿਚ ਵੀ ਰੋਜ਼ ਤਸਵੀਰਾਂ ਸਹਿਤ ਹੁੰਦੀ ਸੀ। ਹੋਟਲ ਰਾਮਾ ਟਾਵਰ ਉਹਨਾਂ ਹੀ ੩੫ ਕਰੋੜ ਭਾਰਤੀ ਰੁਪਏ ਦਾ ਖਰੀਦਿਆਂ ਸੀ। ਪੰਜਾਬੀ ਸਟੋਰਾਂ ਤੇ ਵੀ ਬੇ ਪਨਾਹ ਸਾਮਾਨ ਸੀ।

ਐਸ਼ ਇਸ਼ਰਤ ਅਤੇ ਖੁਲੀ ਵੇਸਵਾ ਗਮਨੀ ਵਾਸਤੇ ਵੀ ਬੈਂਕੋਕ ਮਸ਼ਹੂਰ ਹੈ ਅਤੇ ਇਸ ਨੂੰ ਏਸ਼ੀਆ ਦਾ ਵੇਸ਼ੀਆਲਾ ਵੀ ਕਿਹਾ ਜਾਂਦਾ ਹੈ। ਭਾਵੇਂ ਬੁਧ ਮਤ ਦੀ ਪਰਧਾਨਤਾ ਹੈ ਪਰ ਸ਼ਰਾਬ ਸ਼ਬਾਬ ਅਤੇ ਕਬਾਬ ਦਾ ਪ੍ਰਚਲਨ ਆਮ ਹੈ। ਬਹੁਤ ਲੋਕ ਇਥੇ ਅਯਾਸ਼ੀ ਲਈ ਜਾਂਦੇ ਹਨ। ਇਥੋਂ ਵਾਪਸ ਆਏ ਇਕ ਡੈਲੀਗੇਟ ਨੇ ਹਦਾਇਤ ਕੀਤੀ, "ਮੁੰਡਿਓ ਬੈਂਕੋਕ ਜ਼ਰੂਰ ਜਾਇਓ ਭਾਵੇਂ ਜ਼ਮੀਨ ਵਿਕ ਜਾਵੇ।"

ਇਸ ਸਾਰੇ ਵਾਤਾਵਰਨ ਦੇ ਐਨ ਵਿਪਰੀਤ ਬੈਂਕੋਕ ਵਿਚ ਇਕ ਸਾਤਵਿਕ ਅਮ੍ਰਿਤਮਈ ਧਾਰਾ ਵਹਿੰਦੀ ਹੈ ਨਾਮਧਾਰੀ ਚੱਜ ਆਚਾਰ ਅਤੇ ਮਰਿਆਦਾ ਦੀ ਧਾਰਾ। ਇਸ ਵਿਚ ਵਿਸ਼ੇਸ਼ ਉਭਾਰ ਆਇਆ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਥੇ ਜਾਣ ਕਰਕੇ। ਇਹ ਧਾਰਾ ਮਨ ਬਚਨ ਕਰਮ ਕਰਕੇ, ਆਹਾਰ ਵਿਹਾਰ ਅਤੇ ਵਿਚਾਰ ਕਰਕੇ ਇਕ ਦੈਵੀ ਵਾਤਾਵਰਨ ਸਿਰਜਦੀ ਹੈ। ਇਕ ਅਨਸਾਸ਼ਨ ਇਕ ਮਰਿਆਦਾ ਅਤੇ ਅਕੀਦਤ ਦਾ ਪ੍ਰਭਾਓ ਪਾਉਂਦੀ ਹੈ। ਅਤੇ ਸਵੇਰੇ ਜਦੋਂ ਲੋਕ ਸੁਤੇ ਹੁੰਦੇ ਇਕ ਰਬੀ ਪੈਗਾਮ ਫਿਜ਼ਾ ਵਿਚ ਗੂੰਜਦਾ

ਜਿਨੀ ਐਸਾ ਹਰਿਨਾਮੁ ਨਾ ਚੇਤਿਓ
ਸੇ ਕਾਹੇ ਜਗਿ ਆਏ ਰਾਮ ਰਾਜੇ
ਇਹੁ ਮਾਣਸ ਜਨਮੁ ਦੁਲੰਭੁ ਹੈ
ਨਾਮ ਬਿਨਾ ਬਿਰਥਾ ਸਭੁ ਜਾਏ

ਸਵੇਰੇ ਚਾਰ ਵਜੇ ਹੀ ਸ਼ੁਰੂ ਹੋ ਜਾਣ ਵਾਲੇ ਆਸਾ ਦੀ ਵਾਰ ਦੇ ਕੀਰਤਨ ਵਿਚ ਸਤਿਗੁਰੂ ਜੀ ਆਪ ਦਿਲਰੁਬਾ ਸਾਜ਼ ਦੁਆਰਾ ਮਧੁਰ ਸੰਗੀਤ ਰਚਦੇ ਅਤੇ ਮੁੱਖ ਤੋਂ ਮਿਠੀ ਅਤੇ ਸੁਰੀਲੀ ਗੁਰਬਾਣੀ ਉਚਾਰਨ ਕਰਦੇ ਹੋਏ ਬੜੇ ਬੜੇ ਬਿਖਮ, ਪ੍ਰਚਲਤ ਅਤੇ ਸਰਲ ਤੋਂ ਸਰਲ ਤਾਲਾਂ ਅਤੇ ਤਿਹਾਈਆਂ ਦੀ ਉਨਤ ਬੁਣਤ ਦਾ ਅਸਚਰਜ ਵਿਸਮਾਦੀ ਕਾਰਜ ਕਰਦੇ। ਇਹਨਾਂ ਦੇ ਨਾਲ ਹੀ ਮਹਾਰਾਜ ਬੀਰ ਸਿੰਘ ਜੀ ਕਦੇ ਸਾਜ਼ ਵਜਾਉਂਦੇ ਕਦੇ ਕਦੇ ਆਪਣੇ ਸੰਗੀਤ ਭੰਡਾਰ ਚੋਂ ਪੁਰਾਣੀਆਂ ਪੁਰਾਣੀਆਂ ਧਰੁਪਦਾਂ ਅਤੇ ਗੁਰਮਤਿ ਸੰਗੀਤ ਦੀਆਂ ਰੀਤਾਂ ਨੂੰ ਪ੍ਰਗਟ ਕਰ ਕਰ ਕੇ ਸਾਥ ਦੇਂਦੇ। ਸੰਗੀਤ ਦੇ ਮਹਾਨ ਕਲਾਕਾਰ ਉਸਤਾਦ ਪਿਆਰਾ ਸਿੰਘ (ਦਿਲੀ ਰੇਡੀਓ) ਤਾਰ ਸ਼ਹਿਨਾਈ ਦੀਆਂ ਮੁਧਰ ਧੁਨਾਂ ਨਾਲ ਬਰਹਮੰਡ ਵਿਚ ਉਡਾਰੀਆਂ ਲੁਆਂਦੇ ਅਤੇ ਵਖ ਵਖ ਥਾਵਾਂ ਤੇ ਸ਼ਹਿਨਾਈ ਸੰਗੀਤ ਦੇ ਟੁਕੜੇ ਫਿਟ ਕਰਕੇ ਅਲੌਕਿਕ ਵਾਤਾਵਰਨ ਸਿਰਜ ਦਿੰਦੇ। ਰਾਗੀ ਸੰਤ ਦਰਸ਼ਨ ਸਿੰਘ ਹਾਰਮੋਨੀਅਮ ਅਤੇ ਉਹਨਾਂ ਦਾ ਸਪੁਤਰ ਸੰਤ ਹਰਬੰਸ ਸਿੰਘ ਦਿਲਰੁਬਾ ਸਾਜ਼ ਲੈ ਗੁਰਬਾਣੀ ਗਾਇਣ ਕਰਦੇ। ਹਰਬੰਸ ਸਿੰਘ ਦੀ ਨਿਤ ਪ੍ਰੋਂਡ ਹੁੰਦੀ ਗਾਇਨ ਕਲਾ ਅਤੇ ਸਪਸ਼ਟ ਉਚਾਰਨ ਸੁਆਦੋ ਸੁਆਦ ਕਰਦੀ। ਰਾਗੀ ਖਜ਼ਾਨ ਸਿੰਘ ਸਿਧ ਹਸਤ ਤਬਲਾ ਵਾਦਕ ਹਨ ਗੁਰਬਾਣੀ ਗਾਇਨ ਵੀ ਕਰਦੇ ਅਤੇ ਨਾਲ ਨਾਲ ਤਬਲੇ ਉਤੇ, ਚੋਤਾਲਾ, ਯੱਕਾ, ਦਾਦਰਾ, ਸਵਾਰੀ, ਤਿੰਨ ਤਾਲਾ ਅਤੇ ਹੋਰ ਤਾਲਾਂ ਦੇ ਬੋਲਾਂ ਨੂੰ ਸਰਲਤਾ ਨਾਲ ਇਕ ਦੂਜੇ ਵਿਚ ਓਤਪੋਤ ਕਰਕੇ ਬੇਮਿਸਾਲ ਕੰਮ ਕਰਦੇ। ਅਤੇ ਕਦੇ ਹੱਥ ਨਾਲ ਤਬਲੇ ਦੇ ਨਾਲ ਹੀ ਘੁੰਗਰੀਆਂ ਵਜਾਂਦੇ। ਸੁਖਵਿੰਦਰ ਪਿੰਕੀ ਦੀ ਨਖਰੇ ਦਾਰ ਤਬਲਾ ਵਾਦਨ ਕਲਾ ਅਪਣਾ ਸੁਖਾਵਾਂ ਪਰਭਾਵ ਪਾਉਂਦੀ। ਸਤਿਗੁਰਾਂ ਦਾ ਪਿਆਰਾ ਬਾਲ ਕਲਾਕਾਰ

ਬਲਜੀਤ ਸਿੰਘ ਉਹਨਾਂ ਦੇ ਆਸਣ ਦੇ ਨਾਲ ਹੀ ਤਾਰ ਸ਼ਹਿਨਾਈ ਸਾਜ਼ ਨਾਲ ਸ਼ਸ਼ੋਭਤ ਹੁੰਦਾ। ਬੈਂਕੋਕ ਦੇ ਸਥਾਨਕ ਨਾਮਧਾਰੀ ਸੰਗੀਤਕਾਰ ਨਾਲ ਮਿਲਵਾਂ ਸਾਥ ਦਿੰਦੇ।

ਇਹ ਆਸਾ ਦੀ ਵਾਰ ਦਾ ਕੀਰਤਨ ਆਮ ਤੌਰ ਤੇ ਸਾਡੇ ਵਾਲੇ ਡੇਰੇ, ਸੇਠ ਸੁਰਅਮ੍ਰਿਤ ਸਿੰਘ ਦੇ ਬੰਗਲੇ ਹੀ ਹੁੰਦਾ ਪਰ ਹੋਰਨਾਂ ਸਿੰਘਾਂ ਦੀ ਅਰਜ਼ ਤੇ ਹੋਰ ਥਾਵਾਂ ਤੇ ਵੀ ਹੁੰਦਾ। ਅਜਿਹੇ ਸਮੇਂ ਦੇ ਲਾਲਚ ਵਿਚ ਹੀ ਅਸੀਂ ਵੀ ਆਰਾਮ ਨੂੰ ਤਿਆਗ ਕਿ ਇਹ ਨਿਰਣਾ ਕੀਤਾ ਕਿ ਇਸ ਦੈਵੀ ਅਨੰਦ ਵਧ ਤੋਂ ਵਧ ਮਾਣਿਆ ਜਾਵੇ। ਸਾਡੀ ਰੋਜ਼ ਦੀ ਨੀਂਦ ਲਗ ਪਗ ਰਾਤ ਇਕ ਤੋਂ ਸਵੇਰੇ ਸਾਢੇ ਤਿੰਨ ਵਜੇ ਤਕ ਹੀ ਸੀਮਤ ਹੋ ਗਈ। ਇਹ ਬੰਕੋਕ ਦੀ ਅਯਾਸ਼ੀ ਜ਼ਿੰਦਗੀ ਤੋਂ ਐਨ ਉਲਟ ਸੀ ਅਤੇ ਬਹੁਤ ਆਨੰਦ ਮਈ। ਮੇਰੀ ਡਾਇਰੀ ਵਿਚ ਗਿਆਰਾਂ ਜੁਲਾਈ ਨੂੰ ਸ: ਰਣਧੀਰ ਸਿੰਘ ਖੰਡਪੁਰੀ ਦੇ ਸਟੋਰ ਵਿਚ ਆਸਾ ਦੀ ਵਾਰ ਦੇ ਕੀਰਤਨ ਬਾਰੇ ਚਾਰ ਲਾਈਨਾਂ ਦਰਜ ਹਨ :

ਬੈਂਕੋਕ ਦੀ ਸਵੇਰ । ਜਿਵੇਂ ਨਗਰੀ ਨਹਾ ਕੇ ਨਿਕਲੀ ਹੋਵੇ। ਸ਼ਾਂਤ ਠੰਡੀ ਹਰੀ ਭਰੀ। ਰਾਗੀ ਕੀਰਤਨ ਕਰ ਰਹੇ ਹਨ। ਵੀਡੀਓ ਦੀਆਂ ਲਾਈਟਾਂ ਬਾਰ ਬਾਰ ਪੈ ਰਹੀਆਂ ਹਨ । ਦਖਣ ਪੂਰਬ ਏਸ਼ੀਆ ਦੀ ਇਸ ਅਹਿਮ ਮਹਾਂ ਮਾਇਆ ਨਗਰੀ ਵਿਚ ਰਵਿਦਾਸ ਦੇ ਸ਼ਬਦ ਦੀ ਗੂੰਜਾਰ ਪੈ ਰਹੀ ਹੈ।

ਨਾਥ ਕਛੂਅ ਨ ਜਾਨਉ<br>
ਮਨੁ ਮਾਇਆ ਕੈ ਹਾਥਿ ਬਿਕਾਨਉ

ਰਾਗ ਦੇਸ ਵਿਚ ਸ਼ਬਦ ਦੇ ਪਰਭਾਵ ਹੋਰ ਵੀ ਨਿਖਰ ਰਹੇ ਹਨ।

...ਇਸ ਵਾਤਾਵਰਨ ਵਿਚ ਸਤਿਗੁਰੂ ਜੀ ਨੇ ਕੀਰਤਨ ਗਾਇਨ ਬਾਦ ਆਪਣੇ ਨਿਜੀ ਨਿਤਨੇਮ ਉਪਰੰਤ ਗਲ ਵਿਚ ਰੁਮਾਲੀ ਪਾ ਕੇ ਦੋਵੇਂ ਹੱਥ ਜੋੜ ਕੇ ਅਰਦਾਸ ਕੀਤੀ ਹੈ ਸੰਗਤ ਬੈਠੀ ਬੈਠੀ ਨੇ ਵੀ ਹੱਥ ਜੋੜੇ ਹਨ ਅਰਦਾਸ ਦੀ ਸਮਾਪਤੀ ਤੇ ਗੁਰੂ ਜੀ ਸਿਰ ਝੁਕਾਇਆ ਹੈ। ਨਮਸਕਾਰ ਵਜੋਂ ਸੰਗਤ ਦੇ ਸਿਰ ਵੀ ਨਮਸਕਾਰ ਕਰ ਰਹੇ ਹਨ। ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠ ਦਾ ਭੋਗ ਪਿਆ ਹੈ। ਬਲਿ ਹੋਆ ਬੰਦਨ ਛੁਟੇ ਦੀਆਂ ਤੁਕਾਂ ਪੜ੍ਹੀਆਂ ਜਾ ਰਹੀਆਂ ਹਨ।......

ਬਚਿਆਂ ਦੇ ਸਿਰ ਤੇ ਦਸਤਾਰਾਂ ਸਜਾਉਣ ਲਈ ਅਰਜ਼ ਹੋਈ ਹੈ ਸਤਿਗੁਰਾਂ ਨੇ ਦਸਤਾਰਾਂ ਨੂੰ ਖੋਲ੍ਹ ਕੇ ਪੱਧਰਾ ਕੀਤਾ ਹੈ, ਬਚਿਆਂ ਦੇ ਸਿਰਾਂ ਵਿਚ ਕੰਘਾ ਫੇਰ ਕੇ ਆਪ ਠੀਕ ਢੰਗ ਨਾਲ ਜੂੜਾ ਕੀਤਾ ਅਤੇ ਫੇਰ ਸੁੰਦਰ ਦਸਤਾਰਾਂ ਸਜਾਈਆਂ ਹਨ। ਦੀਵਾਨ ਦੀ ਸਮਾਪਤੀ ਦੀ ਅਰਦਾਸ ਸਰਬਤ ਦਾ ਭਲਾ ਮੰਗਦਿਆਂ ਹੋਈ ਹੈ। ਜੈਕਾਰਾ ਛਡਿਆ ਗਿਆ ਹੈ।...ਪ੍ਰਧਾਨ ਸੇਠ ਪਿਆਰਾ ਸਿੰਘ ਨੇ ਸੰਗਤ ਨੂੰ ਬੇਨਤੀ ਕੀਤੀ ਹੈ ਜਲ ਪਾਣੀ ਛੱਕਣ ਦੀ ਕ੍ਰਿਪਾ ਕੀਤੀ ਜਾਵੇ ਅਗਲੇ ਦੀਵਾਨਾਂ ਦੇ ਪ੍ਰੋਗਰਾਮ ਦਸੇ ਹਨ''।

ਸ਼ਾਮ ਦੇ ਦੀਵਾਨ ਵਿਚ ਪਹਿਲਾਂ ਇਕ ਘੰਟਾ ਨਾਮ ਸਿਮਰਨ ਹੁੰਦਾ ਸੀ ਫੇਰ ਰਾਗੀਆਂ ਦਾ ਕੀਰਤਨ, ਕਵੀ ਦਰਬਾਰ ਸੰਗੀਤ ਦਰਬਾਰ ਅਤੇ ਵਿਆਖਿਆਨ ਆਦਿਕ। ਸਾਰਾ ਦਿਨ ਲੰਗਰ ਵੀ ਜਾਰੀ ਰਹਿੰਦਾ ਜਿਸ ਵਿਚ ਮਾਈਆਂ ਆਪਣੀ ਸੇਠ ਗਿਰੀ ਤਿਆਗ ਕੇ ਹਥੀਂ ਪਰਸਾਦੇ ਦਾਲੇ ਭਾਜੀਆਂ ਅਤੇ ਹੋਰ ਪਦਾਰਥ ਤਿਆਰ ਕਰਦੀਆਂ। ਸੋਧ ਦੇ ਜਲ ਵਾਸਤੇ ਬੰਗਲੇ ਉਪਰ ਇਕ ਟੈਂਕ ਸੀ ਜਿਸ ਵਿਚ ਬਾਰਸ਼ ਦੇ ਪਾਣੀ ਦਾ ਭੰਡਾਰ ਹੁੰਦਾ। ਇਥੇ ਦੁੱਧ ਡਬਿਆਂ ਵਿਚ ਭਰਿਆ ਮਿਲਦਾ ਨਲਕੀ ਨਾਲ ਖਾਸ ਥਾਂ ਤੇ ਹਲਕੇ ਜਿਹੇ ਦਬਾਅ ਨਾਲ ਸੁਰਾਖ ਹੋ ਜਾਂਦਾ ਓਸ ਵਿਚ ਨਾਲੀ ਪਾ ਕੇ ਦੁਧ ਪੀ ਲਿਆ ਜਾਂਦਾ। ਪਾਣੀ ਹਰ ਘਰ ਵਿਚ ਬੋਤਲਾਂ ਵਿਚ ਭਰਿਆ ਸਪਲਾਈ ਹੁੰਦਾ ਅਤੇ ਉਹਨਾਂ ਬੋਤਲਾਂ ਦੇ ਢੱਕਣ ਨੂੰ ਵਿਸ਼ੇਸ਼ ਢੰਗ ਨਾਲ ਆਸਾਨੀ ਨਾਲ ਖੋਲ੍ਹਿਆ ਜਾਂਦਾ। ਹਰ ਘਰ ਏਅਰ ਕੰਡੀਸ਼ਨਡ ਸੀ ਅਤੇ ਬੋਤਲਾਂ ਫਰਿਜ ਵਿਚ ਠੰਡੀਆਂ ਕੀਤੀਆਂ ਜਾਂਦੀਆਂ ਜਿਸ ਬੰਗਲੇ ਸਾਡਾ ਡੇਰਾ ਹੀ ਇਹ ਪਹਿਲਾਂ ਸੇਠ ਤ੍ਰਿਲੋਕ ਸਿੰਘ ਚਾਵਲਾ ਜੀ ਕੋਲ ਸੀ ਪਰ ਹੁਣ ਸੇਠ ਸੁਰਅਮ੍ਰਿਤ ਸਿੰਘ ਹੋਰਾਂ ਖਰੀਦ ਲਿਆ ਹੈ । ਕਿਸੇ ਕਿਸੇ ਦਿਨ ਨਾਮਧਾਰੀ ਨੌਜਵਾਨ ਜੋੜੀਆਂ ਦੇ ਅਨੰਦ ਕਾਰਜ ਵੀ ਹੁੰਦੇ।

ਦੂਰ ਦੀਵਾਨਾਂ ਤੇ ਜਾਂ ਹੋਰ ਥਾਵਾਂ ਤੇ ਜਾਣ ਆਉਣ ਲਈ ਗਡੀਆਂ ਹਾਜ਼ਰ ਹੁੰਦੀਆਂ। ਸਾਰੀ ਸੰਗੀਤ ਸਤਿਗੁਰਾਂ ਤੋਂ ਬਲਿਹਾਰ ਜਾਂਦੀ ਅਤੇ ਸਾਡੇ ਪ੍ਰੇਮ ਵਿਚ ਵਿਛ ਵਿਛ ਜਾਂਦੀ। ਕਿਸੇ ਚੀਜ਼ ਦੀ ਕਮੀ ਨਾ ਹੋਣ ਹੁੰਦੀ । ਮਹਾਰਾਜ ਬੀਰ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ, ਸੰਤ ਤਰਸੇਮ ਸਿੰਘ, ਪੂਰਬਾ ਸੀ, ਕਵੀ ਜੀ, ਸੰਤ ਖਜ਼ਾਨ ਸਿੰਘ, ਦਰਸ਼ਨ ਸਿੰਘ, ਦੀ ਅਪਣੇ ਆਪਣੇ ਸੁਭਾਅ ਦੀ ਸੰਗਤ ਦਾ ਅਨੋਖਾ ਅਵਸਰ ਪ੍ਰਾਪਤ ਸੀ। ਸ: ਜਸਵੰਤ ਸਿੰਘ ਹੋਰਾਂ ਸਾਡੇ ਹੀ ਡੇਰੇ ਵਿਚ ਸਿਲਾਈ ਮਸ਼ੀਨ ਸਥਾਪਤ ਕੀਤੀ ਅਤੇ ਸਾਡੇ ਸੁਖ ਦਾ ਸਾਥ ਸੀ। ਬੰਕੋਕ ਦੇ ਨੌਜਵਾਨਾਂ ਸਾਨੂੰ ਸਿਰ ਤੇ ਚੁੱਕੀ ਰਖਿਆ ਕਿਸ ਕਿਸ ਦਾ ਜ਼ਿਕਰ ਕਰੀਏ। ਇਹ ਸਾਡਾ ਅਨੋਖਾ ਅਤੇ ਨਿਰਾਲਾ ਅਨੁਭਵ ਸੀ ਜੋ ਅਭੁਲ ਯਾਦਾਂ ਦੇ ਝਰੋਖੇ ਵਿਚ ਸਥਾਪਤ ਹੋ ਗਿਆ ਹੈ। ਅਜਿਹੇ ਰਤੜੇ ਮਾਹੌਲ ਵਿਚ ਜੇ ਅਸਾਂ ਹੋਰ ਕੁਝ ਨਾ ਵੇਖਿਆ ਤਾਂ ਫੇਰ ਕੀ ਹੋਇਆ।

ਬੈਂਕਾਕ ਦੀ ਵਿਸ਼ਵ ਪੰਜਾਬੀ ਕਾਨਫਰੰਸ

# ਇਕ ਚਮਤਕਾਰੀ ਪ੍ਰਾਪਤੀ

—ਜਗਜੀਤ ਸਿੰਘ ਆਨੰਦ—

ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਦੀ ਗਲ ਜਦੋਂ ਤੁਰੀ ਸੀ, ਤਾਂ ਮੁਸ਼ਕਲਾਂ ਦੇ ਬਾਵਜੂਦ ਇਹ ਭਾਸਦਾ ਸੀ ਕਿ ਇਹ ਪਹਿਲੀਆਂ ਦੋਹਾਂ ਨਾਲੋਂ ਚੰਗੀ ਹੋ ਨਿਬੜੇਗੀ, ਪਰ ਇਹ ਉਹਨਾਂ ਲੋਕਾਂ ਦੇ ਕਿਆਸ ਵਿਚ ਵੀ ਨਹੀਂ ਸੀ ਜਿਹੜੇ ਇਸ ਦੀ ਵਧ ਤੋਂ ਵਧ ਸਫਲਤਾ ਦੇ ਚਾਹਵਾਨ ਸਨ ਕਿ ਇਹ ਉਹਨਾਂ ਸਿਖਰਾਂ ਨੂੰ ਛੂਹ ਜਾਵੇਗੀ ਜਿਹਨਾਂ ਦਾ ਪੂਰਾ ਗਿਆਨ ਸਿਰਫ ਉਹਨਾਂ ਲੋਕਾਂ ਨੂੰ ਹੋ ਸਕਦਾ ਹੈ ਜਿਹੜੇ ਇਸ ਵਿਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਕਰ ਸਕੇ ਹਨ।

ਕਾਨਫਰੰਸ ਹੋਣੀ ਪੰਜਾਬੀ ਦੀ ਤੇ ਉਹ ਵੀ ਦੇਸੋਂ ਤਿੰਨ ਹਜ਼ਾਰ ਮੀਲ ਦੂਰ, ਇਕ ਅਜਿਹੇ ਦੇਸ਼ ਵਿਚ ਜਿਸ ਦੀ ਵਸੋਂ ਦੀ ਨਵੀਂ ਪੀੜ੍ਹੀ ਦਿਨੋ ਦਿਨ ਆਪਣੀ ਮਾਂ, ਬੋਲੀ ਵਲੋਂ ਅਭਿਜ ਹੁੰਦੀ ਜਾ ਰਹੀ ਹੋਵੇ ਤੇ ਕਾਮਯਾਬ ਇਹ ਏਨੀ ਹੋ ਜਾਏ ਜਿੰਨੀ ਸ਼ਾਇਦ ਕੋਈ ਆਪਣੇ ਦੇਸ਼ ਵਿਚ ਵੀ ਨਾ ਹੋਈ ਹੋਵੇ। ਭਲਾ ਕੋਈ ਪਹਿਲਾਂ ਅਜਿਹੀ ਗੱਲ ਚਿਤਵ ਸਕਦਾ ਸੀ ?

ਦੇਸ਼ ਵਿਚੋਂ ਕੋਈ ੧੫੦ ਡੈਲੀਗੇਟਾਂ ਦਾ ਪਹੁੰਚਣਾ, ਉਹਨਾਂ ਵਿਚ ਪ੍ਰਸਿੱਧ ਲੇਖਕ ਵੀ ਹੋਣੇ, ਸਿਖਿਆ ਸ਼ਾਸਤਰੀ ਵੀ, ਚਿੱਤਰਕਲਾ, ਸੰਗੀਤ ਕਲਾ ਤੇ ਨਾਟਕ ਕਲਾ ਦੇ ਵੱਡੇ ਨਾਮਣੇ ਵਾਲੇ ਵਿਅਕਤੀ ਵੀ, ਇਹ ਗੱਲ ਕੀ ਆਪਣੇ ਆਪ ਵਿਚ ਚਮਤਕਾਰੀ ਨਹੀਂ ? ਰਤਾ ਡੈਲੀਗੇਟਾਂ ਦੀ ਲਿਸਟ ਉਤੇ ਝਾਤ ਪਾਓ ਤਾਂ ਇਸ ਦੀ ਪੁਸ਼ਟੀ ਆਪਣੇ ਆਪ ਪਈ ਹੁੰਦੀ ਹੈ। ਡਾ. ਮਹਿੰਦਰ ਸਿੰਘ ਰੰਧਾਵਾ ਵਰਗਾ ਪੰਜਾਬੀ ਸਭਿਆਚਾਰ ਦਾ ਬਹੁ ਪੱਖੀ ਪ੍ਰਤੀਨਿਧ, ਡਾ: ਰਾਮ ਚੰਦਰ ਪਾਲ ਤੇ ਡਾ: ਜਗਤਾਰ ਸਿੰਘ ਗਰੇਵਾਲ ਵਰਗੇ ਸਿਖਿਆ ਵਿਗਿਆਨੀ ਤੇ ਸਿਖਿਆ ਪ੍ਰਬੰਧਕ, ਸ: ਅਜੀਤ ਸਿੰਘ ਬੈਂਸ ਵਰਗੇ ਅਜੋਕੇ ਤੇ ਸ: ਮਹਿੰਦਰ ਸਿੰਘ ਜੋਸ਼ੀ ਵਰਗੇ ਸੇਵਾ ਨਿਭਾ ਚੁਕੇ ਨਿਆਂਧੀਸ਼, ਰਾਕ ਗਾਰਡਨ ਦੇ ਰਚਨਹਾਰੇ ਸ੍ਰੀ ਨੇਕ ਚੰਦ ਵਰਗੇ ਸੰਸਾਰ ਪ੍ਰਸਿੱਧੀ ਦੇ ਵਿਅਕਤੀ, ਪ੍ਰਿੰਸੀਪਲ ਪ੍ਰੀਤਮ ਸਿੰਘ, ਡਾਕਟਰ ਮਹੀਪ ਸਿੰਘ, ਸ. ਸ. ਮੀਸ਼ਾ, ਸੁਖਪਾਲਵੀਰ ਸਿੰਘ ਹਸਰਤ ਵਰਗੇ ਕਲਮ ਦੇ ਸੇਵਕ ਸ: ਐਚ. ਐਸ. ਭੱਟੀ ਤੇ ਡਾ: ਹਰਚਰਨ ਸਿੰਘ ਵਰਗੇ ਰੰਗ ਮੰਚ ਨੂੰ ਵਿਕਸਤ ਕਰਨ ਨੂੰ ਵਰੋਸਾਏ ਵਿਅਕਤੀ, ਦੇਵਿੰਦਰ ਦਮਨ—ਜਸਵੰਤ ਦਮਨ ਜੋੜੀ, ਵਰਗੇ ਨਾਟਕ ਖੇਡਣ ਵਿਚ ਨਾਮਣਾ ਖੱਟਣ ਵਾਲੇ ਕਲਾਕਾਰ। ਸ੍ਰੀਮਤੀ ਸ਼ੰਨੋ ਖੁਰਾਣਾ, ਆਸਾ ਸਿੰਘ ਮਸਤਾਨਾ, ਰੰਛਪਾਲ ਸਿੰਘ ਪਾਲ, ਹਰਭਜਨ ਸਿੰਘ ਰਤਨ ਤੇ ਸੁਮਨਲਤਾ ਵਰਗੇ ਉਪੇਰਿਆਂ ਤੇ ਗੀਤਾਂ ਨਾਲ ਮਾਂ ਬੋਲੀ ਦੇ ਸਭਿਆਚਾਰਕ ਵਿਰਸੇ ਨੂੰ ਸਾਕਾਰ ਕਰਨ ਵਾਲੇ ਗਾਇਕ। ਰਮੇਸ਼ ਚੰਦਰ 'ਹਿੰਦ ਸਮਾਚਾਰ', ਯਸ਼ 'ਮਿਲਾਪ' ਪ੍ਰੀਤਮ ਸਿੰਘ 'ਆਰਸੀ' ਅਮਰਜੀਤ ਸਿੰਘ 'ਅਕਸ' ਤੇ ਜਗਦੀਸ਼ ਸਿੰਘ 'ਵਰਿਆਮ' ਵਰਗੇ ਪੱਤਰਕਾਰੀ ਤੇ ਸਾਹਿਤ-ਸੰਪਾਦਨਾ ਦੇ ਖੇਤਰ ਵਿਚ ਉਘੀਆਂ ਪ੍ਰਾਪਤੀਆਂ ਕਰਨ ਵਾਲੇ ਸੱਜਣ। ਬਾਬਾ ਫਰੀਦ ਦੀ ਵੰਸ਼ ਵਿਚੋਂ ਪੀਰ ਖਵਾਜਾ ਹਸਨਸਾਨੀ ਨਜਾਮੀ, ਸ੍ਰ: ਉਮਰਾਓ ਸਿੰਘ ਵਰਗੇ ਖੇਡਾਂ ਦੇ ਸੰਚਾਲਕ ਤੇ ਬੀਬੀ ਨਿਰਲੇਪ ਕੌਰ ਵਰਗੇ ਸਿਆਸੀ ਨੇਤਾ, ਜਦੋਂ ਹੋਰਨਾਂ ਬਹੁਤੇ ਸਾਰੇ ਆਲੋਚਕਾਂ ਅਤੇ ਸਾਹਿਤਕਾਰਾਂ ਦੀ ਸੰਗਤ ਵਿਚ ਬੈਂਕਾਕ ਸ਼ਹਿਰ ਦੇ ਇਕੋ ਹਾਲ ਵਿਚ ਜੁੜੇ ਹੋਣ ਤਾਂ ਪੰਜਾਬੀ ਮਾਂ ਦੇ ਪਿਆਰਿਆਂ ਦਾ ਇਸ ਨਾਲੋਂ ਵਧ ਮਹੱਤਵ ਵਾਲਾ ਮੇਲਾ ਕਿਹੜਾ ਹੋ ਸਕਦਾ ਹੈ ?

ਆਪਣੀ ਸਾਂਝੀ ਪੰਜਾਬੀਅਤ ਨੂੰ ਪਰਣਾਏ ਵਿਚਾਰਾਂ ਕਾਰਨ ਸਵੀਡਨ ਵਿਚ ਜਲਾਵਤਨੀ ਦਾ ਜੀਵਨ ਬਿਤਾ ਰਹੇ ਪ੍ਰਸਿੱਧ ਪਾਕਿਸਤਾਨੀ ਸਾਹਿਤਕਾਰ ਆਸਿਫ ਸ਼ਾਹਕਾਰ ਦੀ ਮੌਜੂਦਗੀ ਪੁਰਾਣੀਆਂ ਸਾਂਝਾਂ ਨੂੰ ਸੱਜਰਾ ਬਣਾ ਰਹੀ ਸੀ।

ਏਨਾ ਵੱਡਾ ਤੇ ਏਨਾ ਬਹੁ-ਪੱਖਾ ਇਕੱਠ ਹੋਏ, ਚੱਲੇ ਉਹ ਪੂਰੇ ਤਿੰਨ ਦਿਨ ਤੇ ਵੱਖੋ-ਵੱਖ ਰੰਗਾਂ ਦੇ ਸਾਹਿਤਕ ਸਮਾਗਮਾਂ ਤੇ ਤਿੰਨ ਸਭਿਆਚਾਰਕ ਸੰਮੇਲਨਾਂ ਵਿਚ ਵੰਡ ਕੇ ਪਰਚੇ ਉਸ ਵਿਚ ਪੰਜਾਬੀ ਨਾਲ ਸੰਬੰਧਤ ਕੋਈ ਸਤਾਰਾਂ ਸਮੱਸਿਆਵਾਂ ਬਾਰੇ ਪੜ੍ਹੇ ਵਿਚਾਰੇ ਜਾਣ, ਅਤੇ ਬੇਰਸੀ ਵਾਲੀ ਘਟਨਾ ਇਕ ਵੀ ਨਾ ਵਾਪਰੇ, ਇਹ ਗੱਲ ਕਿਸੇ ਅਚੰਭੇ ਤੋਂ ਘੱਟ ਹੈ ?

ਸਰਪ੍ਰਸਤੀ ਕੀਤੀ ਇਸ ਸਮਾਗਮ ਦੀ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ। ਦੇਸ਼ ਤੋਂ ਆਏ ਹੋਣਾ ਆਪਣੀ ਚੇਅਰਮੈਨ ਹੋਣ ਦੀ ਜਿੰਮੇਵਾਰੀ

ਨਿਭਾਉਣ (ਉਹ ਵੀ ਰਸਮੀ ਨਹੀਂ ਸੱਚਮੁਚ ਵਰੋਸਾਈ) ਕੇਂਦਰੀ ਮੰਤਰੀ ਸ੍ਰ: ਬੂਟਾ ਸਿੰਘ, ਸੁਚੇਤ ਤੇ ਸੁਦ੍ਰਿੜ ਅਗਵਾਈ ਦੇਣ ਹਰ ਮੋੜ ਉਤੇ ਸੰਸਥਾ ਦੇ ਪ੍ਰਧਾਨ ਸ੍ਰ: ਹਰਵਿੰਦਰ ਸਿੰਘ ਹੰਸਪਾਲ, ਥਾਈਲੈਂਡ ਦੇ ਲੋਕਾਂ ਦੇ ਪ੍ਰਤੀਨਿਧਾਂ ਵਜੋਂ ਸਰਗਰਮ ਹਿੱਸਾ ਲੈਣ ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ ਤੇ ਅਜੋਕੇ ਪ੍ਰਿਵੀਕੌਂਸਲ ਦੇ ਪ੍ਰਧਾਨ ਸ੍ਰੀ ਸਾਨਿਆ ਧੱਮਾਸਕਾ ਅਤੇ ਦੇਸ਼ ਦੀ ਸਰਕਾਰ ਦੇ ਸਿਹਤਮੰਤਰੀ ਸ੍ਰੀ ਮਾਰੂਤ ਬਜਾਰਾ, ਤਦ ਇਹ ਫਿਰ ਸਮਾਗਮ ਤੇ ਭਾਰਤੀ ਲੋਕਾਂ ਦੇ ਪ੍ਰਾਚੀਨ ਸੰਬੰਧਾਂ ਨੂੰ ਅਜੋਕੇ ਸਮਿਆਂ ਵਿਚ ਹੋਰ ਪੀਡੀਆਂ ਕਰਨ ਵਾਲਾ ਕਿਵੇਂ ਨਾ ਹੋ ਨਿਬੜੇ ?

ਡੈਲੀਗੇਟਾਂ ਦੀ ਸੇਵਾ ਤੇ ਸੰਭਾਲ ਦਾ ਪ੍ਰਬੰਧ ਵੀ ਅਜਿਹਾ ਵਧੀਆ ਹੋਇਆ ਕਿ ਸ਼ਾਇਦ ਭਾਰਤ ਦੇ ਕਿਸੇ ਹਿੱਸੇ ਵਿਚ ਰਚਾਏ ਅਜਿਹੇ ਸਮਾਗਮ ਦਾ ਨਾ ਹੋ ਸਕਦਾ ਤੇ ਇਸ ਪਿੱਛੇ ਵੱਡਾ ਹੱਥ ਸੀ ਥਾਈਲੈਂਡ ਦੇ ਪ੍ਰਸਿੱਧ ਪੰਜਾਬੀ ਪਿਆਰਿਆਂ ਸੇਠ ਤਰਲੋਕ ਸਿੰਘ ਚਾਵਲਾ, ਗਿਆਨੀ ਹਰਬੰਸ ਸਿੰਘ ਸਚਦੇਵਾ, ਸ੍ਰੀ ਜਗਦੀਸ਼ ਸਿੰਘ ਨਰੂਲਾ, ਸੇਠ ਪਿਆਰਾ ਸਿੰਘ, ਸੇਠ ਹਰਮਹਿੰਦਰ ਸਿੰਘ ਚਾਵਲਾ ਤੇ ਉਨ੍ਹਾਂ ਦੇ ਹੋਰ ਸਾਥੀਆਂ ਦਾ ਜਿਨ੍ਹਾਂ ਤਿਆਰੀਆਂ ਵਿਚ ਵੀ ਤੇ ਕਾਨਫਰੰਸ ਦੇ ਦਿਨਾਂ ਵਿਚ ਵੀ ਦਿਨ ਰਾਤ ਇਕ ਕਰਕੇ ਪੂਰੀ ਲਗਨ ਨਾਲ ਕੰਮ ਕੀਤਾ। ਆਪੋ ਆਪਣੀ ਥਾਂ ਉਪਰੋਕਤ ਸਾਰੇ ਸੱਜਣਾਂ ਨੇ ਸੇਵਾ ਵਲੋਂ ਵੀ ਤੇ ਮਾਇਆ ਵਲੋਂ ਵੀ ਬਹੁ-ਮੁਲਾ ਯੋਗਦਾਨ ਦਿਤਾ ਪਰ ਇਸ ਖੇਤਰ ਵਿਚ ਸਭ ਤੋਂ ਅੱਗੇ ਨਿਕਲ ਗਏ ਸੇਠ ਸੁਰੰਮ੍ਰਿਤ ਸਿੰਘ ਜਿਨ੍ਹਾਂ ਆਪਣੇ ਪੰਜ ਸਟਾਰ ਹੋਟਲ ਟਾਮਾਟਾਵਰ ਵਿਚ ਨਾ ਸਿਰਫ ਰਿਹਾਇਸ਼ ਦਾ ਸਗੋਂ ਕਾਨਫਰੰਸ ਦੇ ਸਾਰੇ ਸਾਹਿਤਕ ਤੇ ਸਭਿਆਚਾਰਕ ਸਮਾਗਮਾਂ ਦਾ ਏਨਾ ਵਧੀਆ ਪ੍ਰਬੰਧ ਕੀਤਾ ਕਿ ਸਾਰੇ ਡੈਲੀਗੇਟ ਵੀ ਤੇ ਦਰਸ਼ਕ ਵੀ ਗਦਗਦ ਹੋ ਉਠੇ।

ਕਾਨਫਰੰਸ ਦੀ ਬਹੁ-ਪੱਖੀ ਮਹੱਤਤਾ ਦਾ ਇਕ ਸਬੂਤ ਇਸ ਵਿਚ ਭਾਰਤ ਤੇ ਥਾਈਲੈਂਡ ਤੋਂ ਇਲਾਵਾ ਅਮਰੀਕਾ, ਕੈਨੇਡਾ, ਸਿੰਧ, ਪਾਕਿਸਤਾਨ, ਸਿੰਘਾਪੁਰ ਤੇ ਮਲੇਸ਼ੀਆ ਦੇ ਡੇਢ ਦਰਜਨ ਡੈਲੀਗੇਟਾਂ ਦੀ ਸ਼ਮੂਲੀਅਤ ਸੀ ਤਾਂ ਦੂਜੀ ਅੱਧੀ ਦਰਜਨ ਅਖਬਾਰਾਂ ਤੇ ਰਸਾਲਿਆਂ ਵਲੋਂ ਇਸ ਦੇ ਮਾਣ ਵਿਚ ਉਚੇਚੇ ਅੰਕ ਪ੍ਰਕਾਸ਼ਤ ਕੀਤੇ ਜਾਣਾ ਸੀ। ਇਹਨਾਂ ਵਿਚ ਦੈਨਿਕ "ਅਜੀਤ", ਵੀਕਲੀ "ਅਜੀਤ" ਅੰਗਰੇਜ਼ੀ, "ਪੰਜਾਬ ਪਤ੍ਰਕਾ" ਤੇ "ਅਲਹਿਦਗੀ" ਹਫਤਾਵਾਰੀ ਤੇ "ਅਕਸ", "ਸਾਡੀ ਅਵਾਜ਼" ਆਦਿ ਮਾਹਵਾਰੀ ਪੱਤਰ ਸ਼ਾਮਲ ਸਨ। ਕਾਨਫਰੰਸ ਦੇ ਅੰਤਲੇ ਸਮਾਗਮ ਦੇ ਆਰੰਭ ਵਿਚ ਇਹਨਾਂ ਸਭਨਾਂ ਦੇ ਲੇਖਕਾਂ ਨੇ ਇਸ ਦੀਆਂ ਉਘੀਆਂ ਪ੍ਰਾਪਤੀਆਂ ਉਤੇ ਸੰਖੇਪ ਝਾਤ ਪੁਆਈ ਤੇ ਇਸ ਦੇ ਅਗਲੇ ਟੀਚਿਆਂ ਦਾ ਖਾਕਾ ਪੇਸ਼ ਕੀਤਾ। ਇਸੇ ਸਮਾਗਮ ਵਿਚ ਸੰਸਾਰ ਭਰ ਦੇ ਛੇ ਉਘੇ ਪੰਜਾਬੀਆਂ ਨੂੰ ਬੜੇ ਰਾਂਗਲੇ ਢੰਗ ਨਾਲ ਵਿਸ਼ੇਸ਼ ਤੌਰ ਤੇ ਸਨਮਾਨਤ ਕੀਤਾ ਗਿਆ। ਇਹ ਸਨ ਡਾ: ਮਹਿੰਦਰ ਸਿੰਘ ਰੰਧਾਵਾ, ਸ੍ਰੀ ਆਰ. ਸੀ. ਪਾਲ, ਸ੍ਰੀ ਜੇ. ਐਸ. ਗਰੇਵਾਲ, ਸ੍ਰੀ ਮਹਿਮਾ ਸਿੰਘ ਮਲੇਸ਼ੀਆ, ਸ੍ਰੀ ਦਰਸ਼ਨ ਸਿੰਘ ਧਾਲੀਵਾਲ ਅਮਰੀਕਾ ਤੇ ਸ੍ਰੀ ਨੇਕ ਚੰਦ ਚੰਡੀਗੜ੍ਹ।

ਕਾਨਫਰੰਸ ਦੀ ਇਕ ਵੱਡੀ ਪ੍ਰਾਪਤੀ ਇਹ ਹੈ ਕਿ ਇਸ ਨੇ ਪਹਿਲੀਆਂ ਦੋ ਕਾਨਫਰੰਸਾਂ ਤੋਂ ਅਗੇ ਜਾ ਕੇ ਹੁਣ ਸੰਸਥਾ ਨੂੰ ਨਿਰੇ ਲੇਖਕਾਂ ਤੇ ਸਾਹਿਤਕਾਰਾਂ ਨੂੰ ਹੀ ਨਹੀਂ ਸਗੋਂ ਪੰਜਾਬੀ ਜੀਵਨ ਤੇ ਸਭਿਆਚਾਰ ਦੇ ਸਭਨਾਂ ਪੱਖਾਂ ਨੂੰ ਵਿਕਸਤ ਕਰਨ ਵਾਲੇ ਪੰਜਾਬੀਆਂ ਨੂੰ ਇਕ ਪਲੇਟਫਾਰਮ ਤੇ ਲੈ ਆਂਦਾ ਹੈ।

ਕਾਨਫਰੰਸ ਵਿਚ ਪਾਸ ਕੀਤੇ ਗਏ ਮਤੇ ਵਖਰਾ ਧਿਆਨ ਮੰਗਦੇ ਹਨ। ਇਹ ਵਿਸ਼ਵ ਭਰ ਦੇ ਪੰਜਾਬੀਆਂ ਦੀ ਪੰਜਾਬੀਅਤ ਤੇ ਇਕਤਾ-ਏਕਤਾ ਦੀਆਂ ਭਾਵਨਾਵਾਂ ਨੂੰ ਵੀ ਸਾਕਾਰ ਕਰਦੇ ਹਨ ਅਤੇ ਪੰਜਾਬੀ ਸਾਹਿਤ ਤੇ ਸਭਿਆਚਾਰ ਵਿਸ਼ਵ ਪੰਜਾਬੀ ਕਾਨਫਰੰਸ ਦੇ ਉਜਲੇ ਭਵਿਖ ਦੀਆਂ ਪ੍ਰਤੀਕ ਦੋ ਹੋਰ ਘਟਨਾਵਾਂ ਹਨ। ਦਿੱਲੀ ਵਿਚ ਪੰਜਾਬੀ ਇੰਟਰਨੈਸ਼ਨਲ ਸੈਂਟਰ ਅਤੇ ਕਾਨਫਰੰਸ ਦੇ ਕੇਂਦਰੀ ਦਫਤਰ ਦੀ ਸਥਾਪਨਾ ਦਾ ਫੈਸਲਾ (ਜਿਹਨਾਂ ਨੂੰ ਸਾਕਾਰ ਕਰਨ ਦਾ ਕਾਨਫਰੰਸ ਦੇ ਚੇਅਰਮੈਨ ਸ੍ਰ: ਬੂਟਾ ਸਿੰਘ ਨੇ ਭਰਵਾਂ ਹੁੰਗਾਰਾ ਭਰਿਆ) ਅਤੇ ਕਾਨਫਰੰਸ ਦੇ ਅਗਲੇ ਸਮਾਗਮ ਲਈ ਭਾਰਤ ਤੋਂ ਇਲਾਵਾ ਅਮਰੀਕਾ, ਕੈਨੇਡਾ ਮਲੇਸ਼ੀਆ ਤੇ ਹਾਂਗਕਾਂਗ ਦੇ ਪ੍ਰਤੀਨਿਧਾਂ ਦੇ ਉਤੇਜਨਾ ਭਰੇ ਸੱਦੇ ਸਬੰਧਤ ਅਹਿਮ ਮੰਗਾਂ ਤੇ ਮਸਲਿਆਂ ਨੂੰ ਵੀ ਸਾਹਮਣੇ ਲਿਆਂਉਂਦੇ ਹਨ।

ਇਹ ਸਤਰਾਂ ਉਦੋਂ ਲਿਖੀਆਂ ਜਾ ਰਹੀਆਂ ਹਨ ਜਦੋਂ ਕਾਨਫਰੰਸ ਆਪਣੀਆਂ ਸਮਾਪਤੀ ਦੀਆਂ ਘੜੀਆਂ ਵਿਚੋਂ ਲੰਘ ਰਹੀ ਹੈ। ਇਸ ਲਈ ਇਸ ਦੀਆਂ ਪ੍ਰਾਪਤੀਆਂ ਦਾ ਪੂਰਾ ਮੁਲ ਇਹਨਾਂ ਛੋਹਲੇ ਹੱਥੀ ਲਿਖੀਆਂ ਸਤਰਾਂ ਰਾਹੀਂ ਨਹੀਂ ਪਾਇਆ ਜਾ ਸਕਦਾ, ਸਮੇਂ ਦੀ ਵਿੱਥ ਇਸ ਦੀ ਵਡਿੱਤਣ ਨੂੰ ਹੋਰ ਉਜਾਗਰ ਕਰੇਗੀ। ★

# ਪੰਜਾਬੀਅਤ ਤੇ ਪੰਜਾਬੀ

—ਆਸਫ ਸ਼ਾਹਕਾਰ

ਜਨਾਬ ਆਸਫ ਸ਼ਾਹਕਾਰ ਪਾਕਿਸਤਾਨ ਵਿਚਲੇ ਪੰਜਾਬ ਦੇ ਪੰਜਾਬੀ ਲੇਖਕ ਹਨ। ਆਪ ਲਾਹੌਰ ਟੈਲੀਵੀਜ਼ਨ ਦੇ ਸਾਬਕਾ ਪਰੋਡਿਊਸਰ ਅਤੇ ਤੰਗ ਨਜ਼ਰੀ ਵਿਰੁਧ ਸਾਂਝੀ ਪੰਜਾਬੀਅਤ ਦੇ ਝੰਡਾਬਰਦਾਰ ਹਨ। ਅਜਕਲ ਸਵੀਡਨ ਵਿਚ ਦੇਸ਼ ਨਿਕਾਲੇ ਸਮੇਂ ਰਹਿ ਰਹੇ ਹਨ। ਬੈਂਕੋਕ ਪੰਜਾਬੀ ਕਾਨਫਰੰਸ ਵਿਚ ਉਹਨਾਂ ਇਹ ਪਰਚਾ ਪੜ੍ਹਿਆ ਜੋ ਬਹੁਤ ਚਰਚਾ ਦਾ ਵਿਸ਼ਾ ਬਣਿਆ। ਅਸੀਂ ਵਰਿਆਮ ਦੇ ਪਾਠਕਾਂ ਨੂੰ ਜਨਾਬ ਸ਼ਾਹਕਾਰ ਦਾ ਉਹ ਪਰਚਾ ਪੇਸ਼ ਕਰ ਰਹੇ ਹਾਂ ਜਿਹੜਾ ਕਿ ਪੰਜਾਬੀਅਤ ਬਾਰੇ ਅਹਿਮ ਪ੍ਰਸ਼ਨ ਚਿੰਨ੍ਹ ਖੜੇ ਕਰਦਾ ਹੈ। —ਸੰਪਾਦਕ

ਗੱਲ ਛਿੜੀ ਹੋਈ ਏ ਪੰਜਾਬੀਅਤ ਤੇ ਪੰਜਾਬੀ ਦੀ। ਇਸ ਦੀ ਨੀਂਹ ਰਖਣ ਦੇ ਵਖੋ ਵਖ ਚਾਰੇ ਤੇ ਜਤਨ ਕੀਤੇ ਜਾ ਰਹੇ ਨੇ। ਇਕ ਨੀਂਹ ਦੇਸ਼ ਭਗਤੀ ਵਿਚ ਪੰਜਾਬੀਆਂ ਦੇ ਹਿੱਸੇ ਦੀ ਤਾਰੀਖ ਨੂੰ ਫੋਲ ਫਰੋਲ ਕੇ ਰਖੀ ਜਾ ਰਹੀ ਏ। ਦੂਜੀ ਨੀਂਹ ਪੰਜਾਬੀ ਰਹਿਤਲ ਦੇ ਮੁਹਾਂਦਰੇ ਰਾਹੀਂ ਬਣਾਈ ਜਾ ਰਹੀ ਏ ਤੇ ਪੰਜਾਬੀ ਨੂੰ ਬਹਾਦਰੀ ਤੇ ਇਸ਼ਕ ਦਾ ਨਾਂਅ ਦਿਤਾ ਜਾ ਰਿਹੈ। ਤਰੀਜੀ ਨੀਂਹ ਮਜ਼ਹਬ ਤੇ ਧਰਮ ਤੇ ਉਸਾਰੀ ਜਾ ਰਹੀ ਐ। ਹੁਣ ਸਭ ਤੋਂ ਮੁੱਢਲੀ ਤੇ ਵਿਚਾਰ ਵਾਲੀ ਗੱਲ ਇਸ ਗੱਲ ਦਾ ਵੇਰਵਾ ਤੇ ਨਿਤਾਰੈ ਪਈ ਅਸਲ ਵਿਚ ਪੰਜਾਬੀਅਤ ਹੈ ਕੀ? ਕੀ ਪੰਜਾਬੀਅਤ ਸਿਰਫ ਦੇਸ਼ ਭਗਤੀ ਲਈ ਪੰਜਾਬੀਆਂ ਅਤੇ ਉਹ ਵੀ ਸਿਰਫ ਸਿੰਘਾਂ ਦੀਆਂ ਫਾਹੀਆਂ ਬੰਦੀ ਖਾਨਿਆਂ ਤੇ ਗੋਲੀਆਂ ਅਤੇ ਦੂਜੇ ਸਹੇ ਗਏ ਤਸੀਹਿਆਂ ਦੇ ਨਿਸ਼ਾਨਾਂ ਨੂੰ ਯਾਦ ਕਰ ਕੇ ਅਤੇ ਫੇਰ ਉਹਨਾਂ ਉਤੇ ਫਖਰ ਕਰ ਕੇ ਲਏ ਗਏ ਇਕ ਈਗੋ ਟਰਿਪ ਦਾ ਨਾਂਅ ਏ ਜਾਂ ਪਾਕਿਸਤਾਨ ਹਾਸਲ ਕਰਨ ਲਈ ਮੌਲਵੀਆਂ ਤੇ ਹਾਫਜ਼ਾਂ ਦੀਆਂ ਕੋਸ਼ਸ਼ਾਂ ਦੀ ਸਲਾਹਨਾ ਏ ਜਾਂ ਇਹ ਰਹਿਤਲ ਰਾਹੀਂ ਏ। ਤੇ ਜੇਕਰ ਇਹ ਰਹਿਤਲ ਰਾਹੀਂ ਏ ਤਾਂ ਫੇਰ ਰਹਿਤਲ ਇਕ ਰਫੜੀ ਤੇ ਤਨਾਜ਼ੇ ਵਾਲਾ ਮੈਦਾਨ ਹੈ ਜਿਹਦੇ ਵਿਚ ਹਰ ਬੰਦਾ ਅਪਣੀ ਅਪਣੀ ਵੱਖਰੀ ਟੱਪਰੀ ਪਾਈ ਬੈਠੈ। ਤੇ ਇਹ ਰਹਿਤਲ ਵੀ ਟੁਰਦੀ ਟੁਰਦੀ ਓੜਕ ਮਜ਼ਹਬ ਜਾਂ ਧਰਮ ਤੇ ਅਪੜ ਜਾਂਦੀ ਏ ਤੇ ਮੁੜ ਇਹ ਪੰਜਾਬੀਅਤ ਸਿੱਖ ਐ, ਮੁਸਲਮਾਨ ਐ, ਹਿੰਦੂ ਐ, ਈਸਾਈ ਐ ਤੇ ਖਬਰੇ ਹੋਰ ਕੀ ਕੀ ਐ। ਫਿਰ ਸੁਆਲ ਉਠਦੈ ਕਿ ਕੀ ਇਸ ਪੰਜਾਬੀਅਤ ਨੂੰ ਮੰਨ ਲਿਆ ਜਾਵੇ ਜੇਕਰ? ਮੰਨ



ਲਿਆ ਜਾਵੇ ਤਾਂ ਕਿਹੜੀ ਪੰਜਾਬੀਅਤ ਅਗੋਂ ਅਸਲ ਪੰਜਾਬੀਅਤ ਐ। ਤੇ ਜੇਕਰ ਸਿੱਖ ਜਾਂ ਹਿੰਦੂ ਪੰਜਾਬੀਅਤ ਈ ਅਸਲ ਏ ਤਾਂ ਫੇਰ ਮੁਸਲਮਾਨ ਪੰਜਾਬੀਅਤ ਕਿਉਂ ਅਲਗ ਐ। ਤੇ ਏਸ ਅਸਲ ਤੇ ਨਕਲ ਦਾ ਝੇੜਾ ਵਧਦਾ ਵਧਦਾ ਦੋ ਪੰਜਾਬੀਆਂ ਦੇ ਹੱਥ ਵਿਚ ਹਥਿਆਰ ਫੜਾ ਕੇ ਇਕ ਦੂਜੇ ਦੇ ਲਹੂ ਦੀ ਪਿਆਸ ਦਾ ਸੁਨੇਹਾ ਦੇ ਕੇ ਖਲਾਰ ਦੇਂਦੈ। ਫੇਰ ਸਵਾਲ ਏ ਕਿ ਕੀ ਪੰਜਾਬੀਅਤ ਦੋ ਪੰਜਾਬੀਆਂ ਦੇ ਇਕ ਦੂਜੇ ਦੇ ਲਹੂ ਨਾਲ ਹੱਥ ਭਰਨ ਦਾ ਨਾਂਅ ਏ। ਪਹਿਲੀ ਗੱਲ ਪਈ ਪੰਜਾਬੀਅਤ ਦੇਸ਼ ਭਗਤੀ ਦੀ ਲੜਾਈ ਵਿਚ ਪੰਜਾਬੀਆਂ ਦੀ ਕੁਰਬਾਨੀ ਦਾ ਨਾਂਅ ਏ ਇਹ ਵੀ ਅਗੇ ਜਾ ਕੇ ਸਿੱਖ ਹਿੰਦੂ ਤੇ ਮੁਸਲਮਾਨ ਪੰਜਾਬੀਅਤ ਨਾਲ ਜਾ ਰਲਦੀ ਏ। ਲਾਹੌਰ ਵਿਚ ਬੈਠਾ ਕੋਈ ਵੀ ਇਸਲਾਮੀ ਪੰਜਾਬੀਅਤ ਦਾ ਸਿਆਣਾ ਮਹਾਰਾਜਾ ਰਣਜੀਤ ਸਿੰਘ, ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਨੂੰ ਸਿਰੇ ਤੋਂ ਪੰਜਾਬੀ ਹੀਰੋ ਈ ਨਹੀਂ ਮੰਨਦਾ ਤੇ ਭਗਤ ਸਿੰਘ ਤੇ ਕਰਤਾਰ ਸਿੰਘ ਸਰਾਭਾ ਵਾਲੀ ਪੰਜਾਬੀਅਤ ਨੂੰ ਪੰਜਾਬੀ ਵੀ ਮੰਨਣ ਤੋਂ ਇਨਕਾਰੀ ਏ ਤੇ ਹਿੰਦੁਸਤਾਨੀ ਪੰਜਾਬ ਵਿਚ ਮੈਨੂੰ ਕਿਧਰੇ ਅਹਿਮਦ ਖਾਂ ਖਰਲ, ਮੁਰਾਦ ਫਤਿਆਣਾ ਤੇ ਸਾਰੰਗ ਦਾ ਕੋਈ ਬੁੱਤ ਨਹੀਂ ਦਿਸਿਆ।

ਤੇ ਕਿਧਰੇ ਦੁੱਲੇ ਭੱਟੀ ਦੇ ਨਾਂਅ ਦੀ ਸੜਕ, ਲਾਇਬਰੇਰੀ ਤੇ ਯੂਨੀਵਰਸਟੀ ਵੀ ਨਹੀਂ। ਮੈਂ ਇਹ ਨਹੀਂ ਕਹਿੰਦਾ ਕਿ ਅਹਿਮਦ ਖਾਂ ਖਰੜ, ਮੁਰਾਦ ਫਤਿਆਣੇ ਤੇ ਸਾਰੰਗ ਦਾ ਜ਼ਿਕਰ ਪੰਜਾਬੀ ਤਾਰੀਖ ਦੀਆਂ ਕਿਤਾਬਾਂ ਵਿਚੋਂ ਕੱਢ ਦਿੱਤਾ ਗਿਆ ਸਗੋਂ ਸਵਾਲ ਇਹ ਵੇ ਪਈ ਕੀ ਅਹਿਮਦ ਖਾਂ ਖਰੜ: ਮੁਰਾਦ ਫਤਿਆਣੇ ਤੇ ਸਾਰੰਗ ਨੂੰ ਓਸੇ ਤਰ੍ਹਾਂ ਪੰਜਾਬ ਦੇਸ ਭਗਤੀ ਦੀ ਤਾਰੀਖ ਵਿਚ ਸਲਾਹਿਆ ਗਿਐ ? ਕੀ ਉਹਨਾਂ ਨੂੰ ਵੀ ਉਹਨਾਂ ਦਾ ਅਸਲ ਮੁਕਾਮ ਦਿਤਾ ਗਿਐ ਜੇਕਰ ਨਹੀਂ ਸਲਾਹਿਆ ਗਿਆ ਤਾਂ ਫਿਰ ਕੀ ਕੋਈ ਅਜਿਹੀ ਪੰਜਾਬੀ ਨਿਗਰ ਤੇ ਨਰੋਲ ਪੰਜਾਬੀਅਤ ਅਖਵਾ ਸਕਦੀ ਏ ?

ਪੰਜਾਬੀਅਤ ਦੇ ਦੋ ਹੋਰ ਦੂਜੇ ਮੁੱਢਲੇ ਅੰਗ ਪੰਜਾਬ ਤੇ ਪੰਜਾਬੀ ਹਨ। ਹੁਣ ਜੇਕਰ ਉਤਲੀ ਵੰਡ ਰਾਹੀਂ ਪੰਜਾਬ ਨੂੰ ਵੇਖੀਏ ਤਾਂ ਫੇਰ ਵਾਹਗਿਓਂ ਪਾਰ ਪਸ਼ੌਰ ਤੋਂ ਲੈ ਕੇ ਡੇਰਾ ਗਾਜ਼ੀ ਖਾਂ ਤੀਕ ਖਿਲਰਿਆ ਪੰਜਾਬ ਜਾਂ ਤਾਂ ਪੰਜਾਬ ਏ ਜਾ ਨਈਂ ਏ। ਕਿਉਂ ਜੋ ਇਕ ਪੰਜਾਬੀਅਤ ਰਾਹੀਂ ਇਹ ਪੰਜਾਬ ਏ ਤੇ ਦੂਜੀ ਪੰਜਾਬੀਅਤ ਰਾਹੀਂ ਇਹ ਪੰਜਾਬ ਨਈਂ ਏ। ਕਿਉਂ ਜੇ ਹਰ ਇਕ ਪੰਜਾਬੀਅਤ ਦੇ ਮੇਚੇ ਵਿਚ ਕੋਈ ਵੀ ਪੰਜਾਬ ਪੂਰਾ ਪੰਜਾਬ ਨਹੀਂ ਆਉਂਦਾ ਪਰ ਹੱਕੀ ਗਲ ਇਹ ਹੈ ਕਿ ਜਹਾਨ ਦੀ ਕੋਈ ਲਾਜਕ, ਸਾਇੰਸ ਵਾਹਗਿਓਂ ਇਸ ਪਾਰ ਦੇ ਪੰਜਾਬ ਨੂੰ ਜਾਂ ਦੂਜੇ ਪਾਸੇ ਦੇ ਪੰਜਾਬ ਨੂੰ ਪੰਜਾਬ ਮੰਨਣ ਤੋਂ ਇਨਕਾਰੀ ਨਹੀਂ ਹੋ ਸਕਦੀ। ਹੁਣ ਅਗੋਂ ਗਲ ਟੁਰਦੀ ਏ ਪੰਜਾਬੀ ਦੀ। ਏਸ ਪੰਜਾਬੀਅਤ ਦੀ ਵੰਡ ਰਾਹੀਂ ਪੰਜਾਬੀਆਂ ਵੀ ਹੁਣ ਦੋ ਨੇ। ਇਕ ਵਾਹਗਿਓਂ ਇਸ ਪਾਰ ਦੀ ਪੰਜਾਬੀ ਤੇ ਦੂਜੀ ਉਸ ਪਾਰ ਦੀ ਪੰਜਾਬੀ। ਤੇ ਲਹੌਰ ਯੂਨੀਵਰਸਟੀ ਦੇ ਪੰਜਾਬੀ ਡਿਪਾਰਟਮੈਂਟ ਦੇ ਪ੍ਰੋਫੈਸਰ ਤੇ ਸਿਆਣੇ ਏਸ ਗਲ ਦਾ ਪਰਚਾਰ ਵੀ ਕਰਦੇ ਨੇ ਪਰ ਸਵਾਲ ਏ ਕਿ ਕੋਈ ਜ਼ਬਾਨ ਇਸਲਾਮੀ ਹਿੰਦੂ ਜਾਂ ਸਿਖ ਹੋ ਸਕਦੀ ਏ। ਕੀ ਕੋਈ ਬੋਲੀ ਧਰਮ ਰਾਹੀਂ ਬਣਾਈ ਤੇ ਉਸਾਰੀ ਜਾ ਸਕਦੀ ਏ। ਏਸ ਦੀ ਇਕ ਮਿਸਾਲ ਇਹ ਵੇ ਪਈ ਅਰਬੀ ਜਿਸ ਨੂੰ ਇਸਲਾਮ ਦੀ ਧਰਮੀ ਤੇ ਇਕ ਪਵਿਤਰ ਬੋਲੀ ਆਖਿਆ ਜਾਂਦੈ ਓਸ ਵਿਚੋਂ ਅਜ ਤਕ ਉਮਰਾਉਲ ਕੈਸ ਦੀ ਪਰੇਮੀ ਤੇ ਜਿਨਸੀ ਸ਼ਾਇਰੀ ਨੂੰ ਕਦੇ ਕਢਿਆ ਨਹੀਂ ਜਾ ਸਕਿਆ, ਜੋ ਇਸਲਾਮ ਰਾਹੀਂ ਕੁਫਰ ਏ ਯਾਂ ਫਿਰ ਅਰਬੀ ਵਿਚੋਂ ਉਹ ਸੈਂਕੜੇ ਗਾਲਾਂ ਵੀ ਨਹੀਂ ਕਢੀਆਂ ਜਾ ਸਕੀਆਂ ਜੋ ਕਿ ਗੁਨਾਹ ਨੇ। ਇਸ ਤੋਂ ਵੱਖ ਜ਼ਬਾਨ ਦੀ ਸਾਇੰਸ ਦੇ ਸਿਆਣੇ ਵੀ ਇਸ ਗਲ ਨੂੰ ਮੰਨਦੇ ਨੇ ਕਿ ਕੋਈ ਵੀ ਜੀਂਦੀ ਵਧਦੀ ਤੇ ਫੂਲਦੀ ਜ਼ਬਾਨ ਮਜ਼ਹਬ ਰਾਹੀਂ ਨਾ ਬਨਾਈ ਜਾ ਸਕਦੀ ਐ ਤੇ ਨਾ ਮਾਰੀ ਜਾ ਸਕਦੀ ਐ। ਹੁਣ ਗਲ ਟੁਰਦੀ ਏ ਕਿ ਅਸਲ ਵਿਚ ਪੰਜਾਬੀਅਤ ਤੇ ਪੰਜਾਬੀ ਇਕ ਏ ਜਾਂ ਦੋ। ਸਾਇੰਸੀ ਇਤਬਾਰ ਨਾਲ ਪੰਜਾਬੀਅਤ ਇਕ ਏ, ਪੰਜਾਬੀ ਇਕ ਏ ਪਰ ਹੁਣ ਅਗੋਂ ਸਵਾਲ ਉਠਦੈ ਕਿ ਜਦ ਦੋ ਪੰਜਾਬਾਂ ਦੇ ਦੋ ਪੰਜਾਬੀ ਪ੍ਰਦੇਸ ਵਿਚ ਜਾਂ ਬਾਰਡਰ ਪਾਰ ਕਰ ਕੇ ਮਿਲਦੇ ਨੇ ਤੇ ਉਹ ਹਯਾਤੀ ਤੇ ਜੱਗ ਦੀਆਂ ਸਾਰੀਆਂ ਦੀਆਂ ਸਾਰੀਆਂ ਗਲਾਂ ਕਰਦੇ ਨੇ ਤੇ ਉਹਨਾਂ ਨੂੰ ਕਦੇ ਵੀ ਇਹ ਨਹੀਂ ਲਗਦਾ ਕਿ ਕੋਈ ਅਜਿਹੀ ਗਲ ਰਹਿ ਗਈ ਏ ਜੋ ਉਹ ਇਕ ਦੂਜੇ ਨੂੰ ਨਾ ਸਮਝਾ ਸਕੇ ਹੋਣ ਪਰ ਜਦ ਇਹਨਾਂ ਆਮ ਦੋ ਪੰਜਾਬੀਆਂ ਦੀਆਂ ਸਿਧੀਆਂ ਜਾਂ ਪੁੱਠੀਆਂ ਗਲਾਂ ਪੰਜਾਬ ਦੇ ਸਿਆਣਿਆਂ ਤੇ ਆਲਮਾਂ ਰਾਹੀਂ ਅਖਵਾਈਆਂ ਜਾਂਦੀਆਂ ਨੇ ਤੇ ਫੇਰ ਇਕ ਪੰਜਾਬ ਦੇ ਇਕ ਸਿਆਣੇ ਦੀ ਪੰਜਾਬੀ ਦੂਜੇ ਪੰਜਾਬ ਦੇ ਸਿਆਣੇ ਦੀ ਸਮਝ ਤੋਂ ਏਨੀ ਬਾਹਰ ਹੁੰਦੀ ਏ ਜਿਵੇਂ ਕਿ ਇਕ ਚੀਨੀ ਬੋਲਦਾ ਹੋਵੇ ਤੇ ਦੂਜਾ ਅਗੋਂ ਲਾਤੀਨੀ ਸਮਝਦਾ ਹੋਵੇ।

ਏਸ ਦੀਆਂ ਮੈਂ ਕੁਝ ਮਿਸਾਲਾਂ ਆਪਣੀ ਜ਼ਾਤ ਰਾਹੀਂ ਪੇਸ਼ ਕਰਦਾਂ। ਪਹਿਲੀ ਮਿਸਾਲ ੧੯੭੯ ਵਿਚ ਆਲ ਬ੍ਰਿਟਿਨ ਪੰਜਾਬੀ ਰਾਈਟਰਜ਼ ਕਾਨਫਰੰਸ ਦੀ ਏ ਜਿਸ ਦਾ ਮੈਨੂੰ ਵੀ ਸੱਦਾ ਮਿਲਿਆ ਤੇ ਮੈਨੂੰ ਇਜ਼ਤ ਦੇਂਦਿਆਂ ਉਚੇਚੇ ਪ੍ਰਾਹੁਣੇ ਦਾ ਦਰਜਾ ਦਿਤਾ। ਸਾਰਾ ਦਿਨ ਸਿਆਣਿਆਂ ਤੇ ਆਲਮਾਂ, ਸਿਆਸਤ ਤੋਂ ਲੈ ਕੇ ਹਰ ਮੈਦਾਨ ਵਿਚ ਗਲ ਕੀਤੀ। ਸ਼ਾਮ ਨੂੰ ਜਦ ਮੈਨੂੰ ਆਪਣਾ ਪਿਆਰ ਦਸਣ ਲਈ ਆਖਿਆ ਗਿਆ ਮੈਂ ਚੁੱਪ ਸਾਂ। ਸਜਨਾਂ ਜ਼ੋਰ ਪਾ ਕੇ ਵਜ੍ਹਾ, ਪੁਛੀ ਤਾਂ ਮੈਂ ਆਪਣੀ ਮਜਬੂਰੀ ਦਸੀ ਕਿ ਸਾਰਾ ਦਿਨ ਸਿਆਣਿਆਂ ਤੇ ਆਲਮਾਂ ਜਿਸ ਜ਼ਬਾਨ ਵਿਚ ਗਲ ਕੀਤੀ ਸੀ ਉਹ ਮੇਰੀ ਸਮਝ ਤੋਂ ਬਾਹਰ ਸੀ ਤੇ ਮੈਨੂੰ ਕੋਈ ਇੰਟਰਪਰੇਟਰ ਨਹੀਂ ਸੀ ਦਿਤਾ ਗਿਆ, ਤੇ ਮੈਂ ਆਪਣਾ ਕੋਈ ਖਿਆਲ ਕਿਵੇਂ ਦੇ ਸਕਦਾ ਸੀ। ਦੂਜੀ ਮਿਸਾਲ ਏ ਕਿ ਜਦ ਮੈਂ ਪਿਛਲੇ ਦੋ ਸਾਲਾਂ ਵਿਚ ਦੋ ਵਾਰ ਹਿੰਦੁਸਤਾਨ ਗਿਆ ਤੇ ਸਜਨਾਂ ਨਾਲ ਮੁਲਾਕਾਤਾਂ ਹੋਈਆਂ। ਜਦ ਤੋਂ ਸਜਨ ਮੇਰੇ ਨਾਲ ਬਹਿ ਕੇ ਦੁਨੀਆ ਜਹਾਨ ਦੇ ਹਰ ਮਸਲੇ ਬਾਰੇ ਗਲ ਕਰਦੇ ਸਨ ਤਾਂ ਮੈਨੂੰ ਕਦੇ ਓਪਰਾ ਪੁਣਾ ਨਹੀਂ ਸੀ ਲਗਦਾ ਪਰ ਜਦ ਇਹ ਸਜਣ ਅਖਾਂ ਅਗੇ ਕਾਗਜ ਰੱਖ ਕੇ ਇਹੋ ਗਲਾਂ ਕਰਦੇ ਸਨ ਤਾਂ ਫੇਰ ਮੈਂ ਰੈਡਿੰਗ ਦੀ ਤਰ੍ਹਾਂ ਬ੍ਰਿਟਨ ਵਿਚ, ਘੁਗੂ ਬਣ ਕੇ ਬਹਿ ਜਾਂਦਾ ਸਾਂ। ਹਦ ਇਹ ਵੇ ਪਈ ਅੰਮ੍ਰਿਤਸਰ ਚੰਡੀਗੜ੍ਹ ਯੂਨੀਵਰਸਟੀ ਵਿਚ ਜਦ ਡਾ: ਅਤਰ ਸਿੰਘ ਹੋਰਾਂ ਤੇ ਦੂਜੇ ਸਿਆਣਿਆਂ ਮੇਰੀ ਸ਼ਾਇਰੀ ਬਾਰੇ ਗਲ

ਕੀਤੀ ਤਾਂ ਮੈਂ ਆਪਣੀ ਸਾਰੀ ਕੋਸ਼ਿਸ਼ ਤੇ ਖਾਹਿਸ਼ ਦੇ ਬਾਵ-ਜੂਦ ਕੱਖ ਨਾ ਸਮਝ ਸਕਿਆ। ਸ਼ਾਇਦ ਇਸੇ ਤਰ੍ਹਾਂ ਦਾ ਵਾਹ ਚੜ੍ਹਦੇ ਪੰਜਾਬ ਦੇ ਕਿਸੇ ਪੰਜਾਬੀ ਨੂੰ ਲਾਹੌਰ ਯੂਨੀਵਰਸਟੀ ਦੇ ਇਸਲਾਮੀ ਪੰਜਾਬੀ ਡਿਪਾਰਟਮੈਂਟ ਵਿਚ ਵੀ ਹੋਇਆ ਹੋਵੇ। ਸਵਾਲ ਹੁਣ ਇਹ ਵੇ ਕਿ ਇਹ ਬਨਾਉਟੀ ਤੇ ਲੋਕਾਈ ਦੁਸ਼ਮਣ ਜਬਾਨ ਕਿਓਂ ਤੇ ਕਿਸ ਲਈ? ਸਵਾਲ ਇਹ ਵੇ ਕਿ ਇਹ ਬਨਾਉਟੀ ਤੇ ਲੁਕਾਈ ਦੁਸ਼ਮਣ ਪੰਜਾਬੀ-ਅਤ ਕਿਉਂ? ਕੀ ਪੰਜਾਬ ਨਫਰਤ ਕਰੋ ਤੇ ਦੁਸ਼ਮਣੀ ਦੀ ਧਰਤੀ ਏ। ਕੀ ਮੈਨੂੰ ਹੜੱਪੇ ਵਿਚ ਜਮਨ ਦੇ ਕਾਰਨ ਵਿਚ ਇਹ ਸਜ਼ਾ ਦਿਤੀ ਜਾ ਰਹੀ ਏ ਕਿ ਮੈਂ ਅੰਮ੍ਰਿਤਸਰ ਦੇ ਬੰਦੇ ਨਾਲ ਗਲ ਸਿਧੀ ਨਾ ਕਰ ਸਕਾਂ। ਜਦ ਕਿ ਅਕਬਰ ਦੇ ਵੇਲੇ ਇਕ ਫਕੀਰ ਲਹੌਰ ਦੀਆਂ ਗਲੀਆਂ ਵਿਚ ਪੰਜਾਬੀਅਤ ਤੇ ਪੰਜਾਬੀ ਦਾ ਮੁਢ ਹੋਰ ਤਰ੍ਹਾਂ, ਬੰਨ੍ਹ ਗਿਆ ਸੀ ਜਿਨਾਂ ਵਿਚੋਂ ਇਕ ਦਾ ਨਾ ਹੁਸੈਨ ਸੀ ਤੇ ਦੂਜੇ ਦਾ ਨਾਂਅ ਮਾਧੋ ਸੀ :

ਲੱਖ ਲੱਖ ਬਦੀਆਂ ਤੇ ਸੌ ਸੌ ਤਾਅਨੇ
ਸਭੋ ਸਿਰ ਤੇ ਸਹੀਏ ਹੋ,
ਤੇ ਨਾਲ ਸਜਨ ਦੇ ਰਹੀਏ ਹੋ।

ਇਕ ਹੋਰ ਸਾਡੇ ਪੰਜਾਬੀ ਦੇ ਸ਼ਾਇਰ ਸ਼ਾਹ ਮੁਹੰਮਦ ਨੇ ਵੀ ਪੰਜਾਬੀਅਤ ਦੀ ਤਾਰੀਫ ਕੀਤੀ ਏ :

ਆਈਆਂ ਪਲਟਣਾਂ ਬੀੜ ਕੇ ਤੋਪ ਖਾਨੇ,
ਅਗੋਂ ਸਿੰਘਾਂ ਨੇ ਪਾਸੜੇ ਮੋੜ ਸੁੱਟੇ।
ਮੇਵਾ ਸਿੰਘ ਤੇ ਮਾਖੇ ਖਾਂ ਹੋਏ ਸਿੱਧੇ,
ਹੱਲੇ ਤਿੰਨ ਫਰੰਗੀ ਦੇ ਤੋੜ ਸੁੱਟੇ।

ਮੇਵਾ ਸਿੰਘ ਤੇ ਮਾਖੇ ਖਾਂ ਜੋ ਭਰਾ ਸਨ ਰੁੱਸ ਗਏ, ਬਸ ਐਵੇਂ ਕੁਝ ਚਿਰ ਲਈ ਤੇ ਏਸ ਰੋਸੇ ਨੂੰ ਪੱਕਾ ਤੇ ਲੰਮਾ ਕਰਨ ਲਈ ਜਿਥੇ ਹੋਰ ਦੂਜਿਆਂ ਬੰਦਿਆਂ ਨੇ ਹਿਸਾ ਪਾਇਆ ਉਥੇ ਸ਼ਾਇਦ ਸਭ ਤੋਂ ਵਧ ਤੇ ਡੂੰਘਾ ਹਿਸਾ ਸਿਆਣਿਆਂ ਤੇ ਸੂਝ-ਵਾਨਾਂ ਦਾ ਏ।

ਜਿਸ ਦੀ ਮਿਸਾਲ ਮੈਂ ਉਤੇ ਦਿਤੀ ਐ ਇਸ ਪੰਜਾਬੀ ਬਾਰੇ ਆਮ ਤੌਰ ਤੇ ਇਕ ਜਵਾਬ ਦਿਤਾ ਜਾਂਦੈ ਕਿ ਜਦ ਪੰਜਾਬੀ ਸਰਕਾਰੀ ਵਰਤੋਂ ਦੀ ਜ਼ਬਾਨ ਬਣੀ ਤਾਂ ਸਾਡੇ ਕੋਲ ਇਲਮ ਦੀ ਵਰਤੋਂ ਦੇ ਲਫਜ਼ ਕੋਈ ਨਹੀਂ ਸਨ, ਤੇ ਸਾਨੂੰ ਮਜਬੂਰੀ ਸੀ ਦੂਜੀ ਜ਼ਬਾਨ ਤੋਂ ਲਫਜ਼ ਲੈਣ ਦੀ ਪਰ ਮਜ਼ੇ-ਦਾਰ ਗਲ ਇਹ ਵੇ ਕਿ ਇਹ ਗਲ ਉਹ ਬੰਦੇ ਆਖਦੇ ਨੇ ਜਿਨ੍ਹਾਂ, ਸਾਰਿਆਂ ਲਗਭਗ ਕਦੇ ਨਾ ਕਦੇ ਇਹ ਜ਼ਰੂਰ ਆਖਿਆ ਏ ਪਈ ਪੰਜਾਬੀ ਬਹੁਤ ਪੁਰਾਣੀ ਤੇ ਦੁਨੀਆਂ ਦੀਆਂ ਕੁਝ ਗਿਣੀਆਂ ਚੁਣੀਆਂ ਰਜੀਆਂ ਪੁਜੀਆਂ ਜ਼ਬਾਨਾਂ ਵਿਚੋਂ ਏ। ਪਰ ਜਦ ਏਸ ਲਈ ਲਫਜ਼ ਲਏ ਗਏ ਤਾਂ ਉਨਾਂ ਜ਼ਬਾਨਾਂ ਵਿਚੋਂ ਵੀ ਜਿਹੜੀ ਨਾ ਸਿਰਫ ਨਵੀਆਂ ਸਨ ਸਗੋਂ ਲਫਜ਼ਾਂ ਦੀ ਗਿਣਤੀ ਵਲੋਂ ਵੀ ਪੰਜਾਬੀ ਨਾਲੋਂ ਕਿਧਰੇ ਛੋਟੀਆਂ ਸਨ। ਦੂਜੀ ਗਲ ਇਹ ਵੇ ਕਿ ਜਦ ਪੰਜਾਬੀ ਨੂੰ ਇਲਮ ਦੀ ਜ਼ਬਾਨ ਬਨਾਉਣ ਲਈ ਲਫਜ਼ਾਂ ਦੀ ਲੋੜ ਪਈ ਤਾਂ ਕੀ?ਇਮਾਨਦਾਰੀ ਨਾਲ ਏਸ ਗਲ ਦਾ ਨਿਤਾਰਾ ਕੀਤਾ ਗਿਆ ਸੀ ਪਈ ਵਾਕਈ ਇਹ ਲੋੜੀਂਦੇ ਲਫਜ਼ ਪੰਜਾਬੀ ਚੋਂ ਲਭੇ ਵੀ ਗਏ ਸਨ ਜਾਂ ਨਹੀਂ। ਮੇਰਾ ਖਿਆਲ ਏ, ਇਹ ਲਾਭ ਨਹੀਂ ਸੀ ਕੀਤੀ ਗਈ। ਤੇ ਜੇ ਕਰ ਕਿਸੇ ਬੰਦੇ ਉਹ ਸਾਰੇ ਲਫਜ ਜੋ ਵੇਰਵੇ ਅਤੇ ਨਿਤਾਰੇ ਦੀ ਬੋਲੀ ਲਈ ਜ਼ਰੂਰੀ ਸਨ ਤੇ ਜਿਨਾ ਦੀ ਲੋੜ ਸੀ ਨਾ ਸਿਰਫ ਲਭ ਕੇ ਦਿਤੇ ਤੇ ਸਗੋਂ ਉਹਨਾਂ ਨੂੰ ਵਰਤ ਕੇ ਵੀ ਦਸਿਆ ਤੇ ਸ਼ਾਇਦ ਇਸ ਬੰਦੇ ਨੂੰ ਇਸ ਲਈ ਨਾ ਮੰਨਿਆਂ ਗਿਆ ਪਈ ਇਹ ਬੰਦਾ ਬਾਡਰ ਤੋਂ ਦੂਜੇ ਪਾਸੇ ਦਾ ਸੀ। ਮੇਰਾ ਇਸ਼ਾਰਾ ਨਜ਼ਮ ਹੁਸੈਨ ਸਯਦ ਵਲ ਐ। ਨਜ਼ਮ ਹੁਸੈਨ ਸਯਦ ਦੇ ਨਰੋਲ ਪੰਜਾਬੀ ਲਫਜ਼ ਸ਼ਾਇਦ ਇਸ ਲਈ ਰੱਦ ਕੀਤੇ ਗਏ ਪਈ ਏਹਨਾਂ ਲਫ਼ਜ਼ਾਂ ਦੀ ਥਾਂ ਤੇ ਦੂਜੇ ਲਫ਼ਜ਼ ਉਧਾਰ ਲੈ ਲਏ ਗਏ ਸਨ ਤੇ ਮੇਰੇ ਖਿਆਲ ਵਿਚ ਸਾਰੇ ਵਰਤਾਰੇ ਦੀਆਂ ਦੋ ਵੱਡੀਆਂ ਵਜਾ ਹੋ ਸਕਦੀਆਂ ਸਨ। ਪਹਿਲੀ ਇਹ ਕਿ ਇਹਨਾਂ ਸਿਆਣਿਆਂ ਤੇ ਸੂਝਵਾਨਾਂ ਸੁਖਿ-ਆਈ ਲਈ ਜਦ ਇਹ ਲਫਜ਼ ਉਧਾਰ ਲਏ ਤੇ ਮਗਰੋਂ ਜਦ ਨਜ਼ਮ ਹੁਸੈਨ ਸਯਦ ਹੋਰਾਂ ਇਹ ਲਫਜ਼ ਪੰਜਾਬੀ ਚੋਂ ਕੱਢ ਕੇ ਤੇ ਵਰਤ ਕੇ ਦਸੇ ਤੇ ਇਹ ਸ਼ਾਇਦ ਇਹਨਾਂ ਸੂਝਵਾਨਾਂ ਦੀ ਆਪਣੀ ਚੌਧਰ ਤੇ ਇਕ ਹਮਲਾ ਸੀ, ਤੇ ਇਹਨਾਂ ਬਜਾਏ ਏਸ ਦੇ ਕਿ ਇਹ ਸੂਝਵਾਨ ਆਪਣੀ ਗਲਤੀ ਨੂੰ ਮੰਨਦੇ ਇਹਨਾਂ ਸਗੋਂ ਹੋਰ ਦਬ ਕੇ ਆਪਣਾ ਕੰਮ ਚਾਲੂ ਰੱਖਿਆ। ਦੂਜੀ ਵਜਾ ਇਸ ਨੂੰ ਜਾਣਦਿਆਂ ਬੁਝਦਿਆਂ ਜਾਰੀ ਰਖਣ ਦੀ ਸ਼ਾਇਦ ਮੇਵਾ ਸਿੰਘ ਤੇ ਮਾਖੇ ਖਾਂ ਨੂੰ ਇਤਨਾ ਦੂਰ ਲਿਜਾਣ ਵਾਲੀ ਏ ਕਿ ਇਹ ਕਦੇ ਨਾ ਮਿਲ ਸਕਣ।

ਮੈਂ ਅਜ ਇਸ ਤਾਰੀਖੀ ਪੰਜਾਬੀ ਕਾਨਫਰੰਸ ਵਿਚ ਖਲੋ ਕੇ ਸਾਰੇ ਪੰਜਾਬੀਆਂ ਤੋਂ ਪੁਛਦਾਂ ਪਈ ਕੀ, ਅਸੀਂ ੧੯੪੭ ਤੋਂ ਪਹਿਲਾਂ ਸ਼ੁਰੂ ਕੀਤੀ ਗਈ ਦੁਸ਼ਮਣੀ ਨੂੰ ਕਦ ਤਕ ਜਾਰੀ ਰਖਾਂਗੇ ਤੇ ਜੇਕਰ ਅਸੀਂ ਏਸ ਦੁਸ਼ਮਣੀ ਤੇ ਸ਼ਰਮਿੰਦਾਂ ਤਾਂ ਫੇਰ ਇਹਨਾਂ ਸੂਝਵਾਨਾਂ ਨੂੰ ਅਸੀਂ ਕਦ ਤਕ ਖੁਲ ਦਿਤੀ ਰਖਣੀ ਏ ਕਿ ਏਸ ਦੁਸ਼ਮਣੀ ਦੀ ਕੰਧ ਵਿਚ ਰੋਜ਼ ਨਵੀਆਂ ਨਵੀਆਂ ਇਟਾਂ ਲਾਉਂਦੇ ਰਹਿਣ। ★

# ਬੈਂਕੌਕ ਪੰਜਾਬੀ ਕਾਨਫਰੰਸ

—ਜਗਦੀਸ਼ ਸਿੰਘ—



ਨਮਸਕਾਰ ਗੁਰਦੇਵ ਕੋ

ਹੰਗਾਮਾ ਪੰਜਾਬੀਆਂ ਦਾ ਸੁਭਾਅ ਹੈ। ਸਾਧਾਰਨ ਹਾਲਤ ਵਿਚ ਵੀ ਇਹ ਹੰਗਾਮਾ ਹੀ ਪੇਸ਼ ਕਰਦੇ ਨੇ। ਬੈਂਕੌਕ ਵਾਸਤੇ ੯ ਜੁਲਾਈ ਸਵੇਰੇ ਅਸੀਂ ਜਾਪਾਨੀ ਜਹਾਜ਼ ਤੇ ਉਡਣਾ ਸੀ ਤੇ ਰਾਤ ੧੦ ਵਜੇ ਅਸੀਂ ਅਸ਼ੋਕਾ ਹੋਟਲ ਦਿੱਲੀ ਵਿਚ ਪੰਜਾਬੀਆਂ ਦਾ ਹੰਗਾਮਾ ਵੇਖ ਰਹੇ ਸਾਂ। ਸਾਡੀਆਂ ਟਿਕਟਾਂ ਦੇ ਪ੍ਰਬੰਧਕ ਕਵਿਕ ਟਰੈਵਲਜ਼ ਵਾਲੇ ਸੇਠ ਸ਼ੇਰ ਸਿੰਘ ਹੋਰਾਂ ਆਪਣਾ ਬੰਦਾ ਨਾਲ ਭੇਜਿਆ ਸੀ, ਇਹ ਕਹਿ ਕੇ ਕਿ ਉਥੋਂ ਰੁਪਿਆ ਡਾਲਰਾਂ 'ਚ ਛੇਤੀ ਹੀ ਤਬਦੀਲ ਹੋਵੇਗਾ। ਟਿਕਟਾਂ ਲੇਟ ਮਿਲਣ ਕਾਰਨ ਦਿਨੇ ਇਹ ਕੰਮ ਹੋ ਨਹੀਂ ਸੀ ਸਕਿਆ। ਅਸ਼ੋਕਾ ਹੋਟਲ ਪੰਜ ਸਟਾਰ ਹੋਟਲ ਏਅਰ ਕੰਡੀਸ਼ਨਡ ਹੈ ਪਰ ਉਥੇ ਗਰਮੀ ਨਾਲ ਕਪੜੇ ਤਰੋ ਤਰ ਹੋ ਰਹੇ ਸਨ। ਡਾਲਰ ਲੈਣ ਵਾਲਿਆਂ ਦੀ ਇਵੇਂ ਭੀੜ ਸੀ ਜਿਵੇਂ ਸਿਨੇਮੇਂ ਦੀਆਂ ਟਿਕਟ ਖਿੜਕੀਆਂ ਤੇ ਹੁੰਦੀ ਹੈ। ਏਨਾ ਰੌਲਾ—? ਤੌਬਾ! ਹੋਟਲ ਦੀ ਲਾਬੀ ਵਸਾਖੀ ਦਾ ਨਜ਼ਾਰਾ ਪੇਸ਼ ਕਰਦੀ ਸੀ ਅਤੇ ਵਿਦੇਸ਼ੀ ਪ੍ਰਾਹੁਣੇ ਹੈਰਾਨੀ ਨਾਲ ਨਜ਼ਾਰਾ ਵੇਖ ਰਹੇ ਸਨ। ਜ਼ੋਰ ਪਾਉਣ ਤੇ ਫਾਰਮਾਂ ਦਾ ਇਕ ਬੰਡਲ ਬਾਹਰ ਭੇਜਿਆ ਗਿਆ। ਦੋ ਸੌ ਬੰਦੇ ਨੇ ਝਪਟ ਕੇ ਪੁਰਜ਼ਾ ਪੁਰਜ਼ਾ ਕਰ ਦਿਤਾ ਸਾਡੀ ਮਦਦ ਤਾਂ ਸ: ਜਗਜੀਤ ਸਿੰਘ ਅਨੰਦ ਦੇ ਨਾਮ ਕਾਰਡ ਨੇ ਕੀਤੀ। ਰਛਪਾਲ ਸਿੰਘ ਪਾਲ ਨੇ ਜ਼ੋਰ ਲਾ ਕੇ ਅਧਿਕਾਰੀਆਂ ਨੂੰ ਇਹ ਕਾਰਡ ਵੇਖਣ ਤੇ ਮਜਬੂਰ ਕਰ ਦਿਤਾ ਸੀ। ਸਾਬਕਾ ਐਮ. ਪੀ., ਚੀਫ ਐਡੀਟਰ ਤੇ ਰਾਜਸੀ ਨੇਤਾ। ਅਨੰਦ ਸਾਹਿਬ ਦੀ ਫਰਰ ਫਰਰ ਅੰਗਰੇਜ਼ੀ ਅਤੇ ਸਾਡੇ ਪੰਜਾਂ ਦੇ ਗਰੁਪ ਨੂੰ ਪੰਜ ਫਾਰਮ ਮਿਲ ਗਏ ਪਰ ਪੂਰੇ ਦੋ ਘੰਟੇ ਬਾਅਦ। ਇਹ ਫਾਰਮ ਹੀ ਮਿਲੇ ਸਨ। ਭਰ ਕੇ ਰਖ ਜਾਣੇ ਸਨ ਅਤੇ ਸਾਡੀ ਵਾਰੀ ਸਵੇਰੇ ਦੋ ਵਜੇ ਆਉਣੀ ਸੀ ਡਾਲਰ ਲੈਣ ਦੀ। ਮੈਂ ਤੜਕੇ ਚਾਰ ਵਜੇ ਦਾ ਸਰਸਵਤੀ ਗਾਰਡਨ ਤੋਂ ਨਿਕਲਿਆ ਹੋਇਆ ਸਾਂ। ਨਾ ਤਾਂ ਮੇਰੇ ਘਰਦਿਆਂ ਨੂੰ ਪਤਾ ਸੀ ਕਿ ਕਿਥੇ ਹੈ ਅਤੇ ਕਦੋਂ ਜਾਣਾ ਹੈ ਅਤੇ ਨਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਜੀ ਨੂੰ ਕੋਈ ਸੂਚਨਾ ਸੀ ਕਿ ਮੈਂ ਕਿਥੇ ਹਾਂ। ਸਤਿਗੁਰੂ ਜੀ ਦੇ ਹਜ਼ੂਰੀ ਜੱਥੇ ਨਾਲ ਅਸੀਂ

ਜਾਣਾ ਸੀ। ਅੰਤ ਇਹ ਜ਼ਰੂਰੀ ਸੀ ਕਿ ਜੱਥੇ ਦੇ ਸਾਰਿਆਂ ਬੰਦਿਆਂ ਅਤੇ ਕਾਗਜ਼ਾਂ ਸਬੰਧੀ ਉਹਨਾਂ ਨੂੰ ਜਾਣਕਾਰੀ ਹੁੰਦੀ। ਅਸ਼ੋਕਾ ਹੋਟਲ ਵਾਲਾ ਗਰੁਪ ਵੀ ਖਿੱਚ ਪੁੱਡ ਗਿਆ। ਪਰ ਮੇਰਾ ਫੈਸਲਾ ਸੀ ਕੋਈ ਡਾਲਰ ਆਦਿਕ ਨਹੀਂ ਲੈ ਕੇ ਜਾਣਾ। ਜਿਸ ਨਾਲ ਚਲੇ ਹਾਂ ਉਹਨੂੰ ਸਭ ਦਾ ਖਿਆਲ ਹੈ। ਉਥੋਂ ਟੈਕਸੀ ਲੈ ਕੇ ਸੰਤ ਤਰਸੇਮ ਸਿੰਘ ਹੋਰਾਂ ਨੂੰ ਮਿਲ ਕੇ ਨਾਮਧਾਰੀ ਕਾਲੋਨੀ ਰਮੇਸ਼ ਨਗਰ ਵਿਚ ਪੰਡਿਤ ਗੋਪਾਲ ਸਿੰਘ ਜੀ ਰਾਗੀ ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ, ਹਰਬੰਸ ਸਿੰਘ ਨਾਲ ਸਮਾਂ ਨਜਿਠ ਕੇ ਟੈਕਸੀ ਦਾ ਪ੍ਰਬੰਧ ਕਰਕੇ ਥੱਕਿਆ ਹੋਇਆ ਰਾਤ ਬਾਰਾਂ ਤੋਂ ਉਪਰ ਡੇਰੇ ਪੁਜਿਆ। ਅਤੇ ਸਵੇਰੇ ਢਾਈ ਵਜੇ ਅਸੀਂ ਫੇਰ ਪਾਲਮ ਹਵਾਈ ਅੱਡੇ ਤੇ ਸੀ।

ਹਵਾਈ ਅੱਡੇ ਦਾ ਦ੍ਰਿਸ਼ ਵੇਖ ਕੇ ਲਗਦਾ ਸੀ ਕਿ ਸਾਰਾ ਪੰਜਾਬ ਹੀ ਅੱਜ ਵਦੇਸ਼ਾਂ ਨੂੰ ਤੁਰ ਚਲਿਆ ਹੈ। ਲੋਕ ਹਾਲ ਵਿਚ ਲੰਮੇ ਪਏ ਸਨ। ਲੰਘਣ ਨੂੰ ਰਾਹ ਨਹੀਂ ਸੀ ਕੁਰਸੀਆਂ ਮੁਸ਼ਕਲ ਨਾਲ ਬੈਠਣ ਨੂੰ ਮਿਲਦੀਆਂ ਸਨ। ਪੇਸ਼ਾਬ ਖਾਨਿਆਂ ਅਤੇ ਟੱਟੀਆਂ ਅੱਗੇ ਭੀੜਾਂ ਲਗੀਆਂ ਸਨ।

ਏਸ ਬੋਰੀਅਤ ਦੇ ਵਾਤਾਵਰਨ ਨੂੰ ਤੋੜਿਆ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਾਜ਼ਗੀ ਬਖਸ਼ ਮੁਸਕਾਣ ਨੇ। ਆਪ ਅੰਮ੍ਰਿਤ ਵੇਲੇ ਦੇ ਨਿਤਨੇਮ ਕਾਰਨ ਭਾਵੇਂ ਖਾਮੋਸ਼ ਸਨ ਪਰ ਆਪ ਜੀ ਦੀ ਮੌਜੂਦਗੀ ਨੇ ਇਕ ਬਹੁਤ ਸੁਖਮਈ ਅਨੰਦਾਇਕ ਫ਼ਜ਼ਾ ਸਿਰਜ ਦਿਤੀ।

ਸਾਮਾਨ ਦੀ ਢੋਆ ਢੁਆਈ ਚੈਕਿੰਗ ਪੜਤਾਲ ਅਤੇ ਕਦੀ ਰੁਕ ਜਾ ਕਦੀ ਬਹਿ ਜਾ ਦੇ ਭੀੜ ਭੜਕੇ ਬਾਅਦ ਹੀ ਅਸੀਂ ਜਾਪਾਨੀ ਜਹਾਜ਼ ਦੇ ਸਾਫ ਸੁਥਰੇ ਕੈਬਿਨ ਵਿਚ ਜਾ ਸਕੇ। ਅਤੇ ਪੌਣੇ ਛੇ ਵਜੇ ਅਸੀਂ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਾਸਤੇ ਉੜਾਣ ਲਈ। ਅੱਜ ਇਸ ਸਫਰ ਦਾ ਆਪਣਾ ਹੀ ਅਨੰਦ ਸੀ ਕਿਉਂਕਿ ਸਤਿਗੁਰੂ ਜੀ ਵੀ ਆਪਣਾ ਪਾਵਨ ਸਪਰਸ਼ ਜਹਾਜ਼ ਨੂੰ ਬਖਸ਼ ਰਹੇ ਹਨ।

ਅੱਜ ਦੀ ਇਸ ਯਾਤਰਾ ਵਿਚ ਸਤਿਗੁਰੂ ਜੀ ਨਾਲ ਜਾਣ ਵਾਲੇ ਇਹ ਵਿਅਕਤੀ ਮੇਰੀ ਨਜ਼ਰ ਪਏ।

ਪੰਡਿਤ ਗੋਪਾਲ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਕਵੀ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਜਗਤਾਰ ਸਿੰਘ, ਬੀਬਾ ਸਾਹਿਬ ਕੋਰ ਜੀ, ਕਾਕਾ ਜੀ,ਬਲਦੇਵ ਸਿੰਘ ਹਜ਼ੂਰੀ ਸੇਵਕ, ਸੰਤ ਦਰਸ਼ਨ ਸ਼ਿੰਘ,ਖਜ਼ਾਨ ਸਿੰਘ, ਹਰਬੰਸ ਸਿੰਘ ਰਾਗੀ, ਸ: ਜਸਵੰਤ ਸਿੰਘ ਟੇਲਰ ਮਾਸਟਰ, ਸੰਤ ਲਛਮਣ ਸਿੰਘ ਫਗਵਾੜਾ ਤੇ ਉਹਨਾਂ ਦੀ ਧਰਮ ਪਤਨੀ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਸ੍ਰੀਮਤੀ ਮਨਚੰਦਾ (ਰਛਪਾਲ ਕੌਰ), ਇਸ ਤੋਂ ਇਲਾਵਾ, ਬੀਬੀ ਸਤਿਪਾਲ ਕੌਰ (ਸੁਪਤਨੀ ਸ: ਗੁਰਭਜਨ ਸਿੰਘ) ਤੇ ਉਹਨਾਂ ਦਾ ਕਾਕਾ ਗੁਰਕੀਰਤ ਸਿੰਘ। ਕਾਮਰੇਡ ਜਗਜੀਤ ਸਿੰਘ ਆਨੰਦ, ਸ੍ਰੀਮਤੀ ਉਰਮਿਲਾ ਆਨੰਦ, ਸ: ਰਛਪਾਲ ਸਿੰਘ ਪਾਲ, ਸ: ਜੁਗਿੰਦਰ ਸਿੰਘ ਓਟਾਲ, ਕਵਲਜੀਤ ਵੀ ਇਸੇ ਜਹਾਜ਼ 'ਚ ਸਫ਼ਰ ਕਰ ਰਹੇ ਸਨ।

ਸੰਤ ਤਰਸੇਮ ਸਿੰਘ ਤੇ ਪੂਰਬਾ ਜੀ ਨੇ ਮੇਰੇ ਵਾਸਤੇ ਸ਼ੀਸ਼ੇ ਵਾਲੀ ਬਾਰੀ ਦੇ ਨਾਲ ਦੀ ਸੀਟ ਦਾ ਪਰਬੰਧ ਕਰ ਦਿਤਾ।

ਜਹਾਜ਼ ਉਪਰ ਨੂੰ ਜਾ ਰਿਹਾ ਸੀ ਅਤੇ ਦਿੱਲੀ ਦੀਆਂ ਸੜਕਾਂ ਲਕੀਰਾਂ ਬਣਦੀਆਂ ਜਾ ਰਹੀਆਂ ਹਨ। ਥਲੇ ਮੈਦਾਨਾਂ ਪਹਾੜੀਆਂ, ਦਰਿਆਵਾਂ ਦੇ ਨਜ਼ਾਰੇ ਇਕ ਨਕਸ਼ੇ ਵਾਂਗ ਦਿਸ ਰਹੇ ਸਨ ਅਤੇ ਬਦਲ ਬਹੁਤ ਦੂਰ ਰਹਿ ਗਏ ਸੀ। ਮੇਰੀ ਬਾਰੀ ਦੇ ਬਿਲਕੁਲ ਉਲਟ ਪਾਸੇ ਬਾਰੀ ਦੇ ਅਗੇ ਹੀ ਜਸਵੰਤ ਸਿੰਘ ਬੈਠੇ ਸਨ। ਅਪਣੇ ਵਲੋਂ ਨਜ਼ਾਰਾ ਵੇਖ ਕੇ ਮੈਨੂੰ ਇਸ਼ਾਰਾ ਕਰ ਛੱਡਣ। ਅਤੇ ਇਧਰੋਂ ਮੈਂ ਨਜ਼ਾਰਾ ਵਖਾਉਣ ਲਈ ਇਸ਼ਾਰਾ ਕਰ ਦੇਵਾਂ। ਜਹਾਜ਼ ਅਡੋਲ ਚਲ ਰਿਹਾ ਸੀ ਅਤੇ ਇਵੇਂ ਲਗਦਾ ਸੀ ਜਿਵੇਂ ਡਰਾਇੰਗ ਰੂਮ 'ਚ ਹੀ ਬੈਠੇ ਹਾਂ—ਸਵਾ ਤਿੰਨ ਘੰਟੇ ਬਾਅਦ ਹੀ ਅਸੀਂ ਬੈਂਕੋਕ ਦੇ ਆਲੇਦੁਆਲੇ ਉਡ ਰਹੇ ਸਾਂ ਤੇ ਥਲੇ ਨਦੀਆਂ ਅਤੇ ਸੜਕਾਂ ਦਾ ਜਾਲ ਵਿਛਿਆ ਪਿਆ ਸੀ। ਅਛੋਪਲੇ ਜਿਹੇ ਜਹਾਜ਼ ਨੇ ਜ਼ਮੀਨ ਨੂੰ ਛੂਹਿਆ ਤੇ ਦਸ ਮਿੰਟ ਵਿਚ ਅਸੀਂ ਬੈਂਕੋਕ ਹਵਾਈ ਅੱਡੇ ਤੇ ਸਾਂ।

ਸਤਿਗੁਰੂ ਜੀ ਤਾਂ ਬਹੁਤ ਜ਼ਰੂਰੀ ਵਿਅਕਤੀਆਂ (V.V.I.P.) ਦੇ ਪਾਸਿਓਂ ਬਾਹਰ ਗਏ ਸੀ ਅਤੇ ਉਹਨਾਂ ਨੂੰ ਕਾਰਾਂ ਦੇ ਜਲੂਸ ਵਿਚ ਸ਼ਹਿਰ ਉਸੇ ਵੇਲੇ ਲਿਆਂਦਾ ਗਿਆ। ਅਸਾਂ ਵੀ.ਡੀ.ਓ. ਤੇ ਦੇਖਿਆ ਕਿ ਅਗੇ ਪੁਲੀਸ ਦੀ ਪਾਇਲਟ ਕਾਰ ਜਾ ਰਹੀ ਸੀ ਅਤੇ ਸਤਿਗੁਰੂ ਜੀ ਮਗਰ ਕਾਰਾਂ ਦਾ ਜਲੂਸ। ਬੈਂਕੋਕ ਨਿਵਾਸੀ ਸਾਧ ਸੰਗਤ ਕਾਰਾਂ ਦਾ ਇਕ ਕਾਫਲਾ ਲੈ ਕੇ ਪੁਜੀ ਸੀ।

ਜਲੂਸ ਤੇ ਸਾਡਾ ਵੀ ਨਿਕਲਿਆ ਪਰ ਹੋਰ ਤਰ੍ਹਾਂ। ਇਕ ਮੈਟਾਡੋਰ ਵਿਚ ਅਸੀਂ ਸਵਾਰ ਸੀ। ਪੰਡਿਤ ਜੀ, ਕਵੀ ਜੀ, ਤਰਸੇਮ ਸਿੰਘ ਜੀ, ਰਾਗੀ ਸਿੰਘ ਆਦਿਕ। ਉਸਨੇ ਸਾਨੂੰ ਬਹੁਤ ਹੂਟਾ ਦਵਾਇਆ ਅਤੇ ਜੇਕਰ ਇਕ ਨਾਮਧਾਰੀ ਸਿੰਘ ਦੀ ਕਾਰ ਨਾ ਮਿਲਦੀ ਤਾਂ ਚੀਨੇ ਡਰਾਈਵਰ

ਨੇ ਖਬਰੇ ਸਾਰਾ ਦਿਨ ਹੀ ਹੂਟ ਦਵਾਉਣੇ ਸਨ। ਉਸਨੂੰ ਟਿਕਾਣਾ ਭੁਲ ਚੁਕਾ ਸੀ ਅੰਤ ਅਸੀਂ ਸੁਖੁਮਵਿਤ ਰੋਡ ਤੇ ਸੇਠ ਤਰਲੋਕ ਸਿੰਘ ਜੀ ਦੀ ਨਵੀਂ ਕੋਠੀ ਪੁਜ ਹੀ ਗਏ।

ਸਤਿਗੁਰਾਂ ਦੇ ਦਰਸ਼ਨ ਕੀਤੇ ਸੰਗਤ ਬਹੁਤ ਬੈਠੀ ਸੀ। ਸਤਿਗੁਰਾਂ ਦਾ ਸਾਨੂੰ (ਅਨੰਦ, ਕਵੀ ਜੀ, ਮੈਨੂੰ) ਆਦੇਸ਼ ਸੀ ਕਿ ਲੰਗਰ ਛੱਕ ਕੇ, ਬੈਂਕੋਕ ਵਿਚ ਹੋ ਰਹੀ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਦੇ ਚੇਅਰਮੈਨ ਗਿਆਨੀ ਹਰਬੰਸ ਸਿੰਘ ਸਚਦੇਵਾ ਅਤੇ ਸ: ਜਗਦੀਸ਼ ਸਿੰਘ ਨਰੂਲਾ ਨਾਲ ਮਿਲ ਕੇ ਹੁਣੇ ਹੀ ਤੁਸੀਂ ਸੁਆਗਤੀ ਪਰਬੰਧਾਂ ਵਿਚ ਜੁਟ ਜਾਓ। ਦਿੱਲੀ ਤੋਂ ਕਾਨਫਰੰਸ ਦੇ ਪ੍ਰਧਾਨ ਸਰਦਾਰ ਹਰਵਿੰਦਰ ਸਿੰਘ ਹੰਸਪਾਲ ਨੇ ਵੀ ਕਿਹਾ ਸੀ ਦੀਵਾਨ ਸੁਨਣਾ ਭਾਵੇਂ ਰਹਿ ਜਾਵੇ ਪਰ ਸੁਆਗਤੀ ਕੰਮ ਕਰਨੇ ਹਨ ਅਤੇ ਅਸੀਂ ਦੋ ਦਿਨ-ਰਾਤਾਂ ਦੇ ਉਨੀਂਦਰੇ ਦੀ ਫਿਰ ਬਲੀ ਭੇਟ ਚੜ੍ਹਾ ਕੇ ਚੇਅਰਮੈਨ ਸਚਦੇਵਾ ਜੀ ਦੀ ਕਾਰ ਵਿਚ ਉਹਨਾਂ ਦੇ ਦਫਤਰ ਫਾਰਹੈਟ ਏਰੀਆ ਪੁਜ ਗਏ।



ਸ: ਹਰਬੰਸ ਸਿੰਘ ਸਚਦੇਵਾ
ਚੇਅਰਮੈਨ ਸੁਆਗਤੀ ਕਮੇਟੀ

ਗਿਆਨੀ ਹਰਬੰਸ ਸਿੰਘ ਸਚਦੇਵਾ ਚੇਅਰਮੈਨ ਅਤੇ ਸ: ਜਗਦੀਸ਼ ਸਿੰਘ ਨਰੂਲਾ ਸਕੱਤਰ ਬਹੁਤ ਸਰਗਰਮੀ ਨਾਲ ਆਪਣੇ ਕੰਮ ਨੂੰ ਕਰ ਰਹੇ ਸਨ। ਸਾਡੀ ਜਿਥੇ ਲੋੜ ਪਈ ਅਸੀਂ ਪੂਰੀ ਮਦਦ ਕੀਤੀ। ਅਸੀਂ ਪੂਰੀ ਤਰ੍ਹਾਂ ਸੁਆਗਤੀ ਕਮੇਟੀ ਵਿਚ ਸ਼ਾਮਲ ਸਾਂ। ਬੈਂਕੋਕ ਤੇ ਦਿੱਲੀ ਵਿਚ ਤਾਲਮੇਲ ਘਟ ਹੋਣ ਕਰਕੇ ਉਹ ਦਿੱਲੀ ਵਾਲਿਆਂ ਦੀ ਐਡਵਾਂਸ ਪਾਰਟੀ ਸਾਨੂੰ ਹੀ ਦੱਸ ਰਹੇ ਸਨ। ਇਥੇ ਸਾਡੀ ਮਦਦ ਲਈ ਸ: ਬੂਟਾ ਸਿੰਘ ਕਹਾਣੀਕਾਰ ਵੀ ਸਨ ਜੋ ਕਈ ਦਿਨਾਂ ਤੋਂ ਇਥੇ ਆਏ ਸਨ। ਸ: ਬੂਟਾ ਸਿੰਘ ਦੀ ਹਾਜ਼ਰੀ-ਕਹਾਣੀਆਂ ਅਤੇ ਲਤੀਫਿਆਂ ਨੇ ਸਾਡੀਆਂ ਸਾਰੀਆਂ ਥਕਾਨਾਂ ਦੂਰ ਕੀਤੀਆਂ।

ਸੁਆਗਤੀ ਕਮੇਟੀ ਦੇ ਸਾਰੇ ਮੈਂਬਰਾਂ ਦੇ ਨਾਮ ਤਾਂ ਯਾਦ ਨਹੀਂ ਪਰ ਹਰ ਵਿਅਕਤੀ ਆਪਣੀ ਆਪਣੀ ਡਿਊਟੀ ਤੇ ਡਟਿਆ ਹੋਇਆ ਸੀ। ਟਰਾਂਸਪੋਰਟ, ਰਹਾਇਸ਼, ਲੰਗਰ, ਆਓ ਭਗਤ, ਪੰਡਾਲ ਅਤੇ ਫੁਟਕਲ ਕੰਮਾਂ ਵਾਸਤੇ ਨੌਜਵਾਨ ਵਾਲੰਟੀਅਰਾਂ ਦੌੜ ਭੱਜ ਜਾਰੀ ਰਖੀ।

ਜਿਸ ਵੇਲੇ ਅਸੀਂ ਸੇਠ ਸੁਰਅਮ੍ਰਿਤ ਸਿੰਘ ਜੀ ਚਾਵਲਾ ਨਾਲ ਉਹਨਾਂ ਦੇ ਹੋਟਲ ਰਾਮਾ ਟਾਵਰ ਦਾ ਉਪਰਲਾ ਹਾਲ ਪੈਨਾਰੋਮਾ ਬਾਲਰੂਮ ਵੇਖਿਆ ਅਤੇ ਰਿਹਾਇਸ਼ ਲਈ ਕਮਰੇ ਵੇਖੇ ਤਾ ਇਕ ਖੁਸ਼ੀ ਭਰਿਆ ਅਚੰਭਾ ਹੋਇਆ। ਇਹਨਾਂ ਤਾਂ ਪੰਜ ਸਟਾਰ ਹੋਟਲ ਵਿਚ ਕਾਨਫਰੰਸ ਕਰਵਾ ਕੇ ਆਪਣੀ ਸ਼ਾਨ ਅਨੁਸਾਰ ਇੰਟਰਨੈਸ਼ਨਲ ਪੱਧਰ ਪੰਜਾਬੀ ਦਾ ਸਤਿਕਾਰਿਆ ਸੀ।

ਡੈਲੀਗੇਟਾਂ ਨੂੰ ਹਵਾਈ ਅੱਡੇ ਤੋਂ ਲਿਆਉਣ ਵਾਲਾ ਗਰੁਪ ਅੱਡੇ ਤੇ ਪੁਜਦਾ। ਭਾਵੇਂ ਕਿੰਨੇ ਵਿਅਕਤੀ ਪੁਜ ਰਹੇ ਸਨ, ਇਸ ਦੀ ਅਗਾਊਂ ਸੂਚਨਾ ਨਾ ਹੁੰਦੀ ਪਰ ਫਿਰ ਵੀ ਸੁਆਗਤੀ ਹਾਰਾਂ ਦਾ ਵਧੀਆ ਪਰਬੰਧ ਹੁੰਦਾ। ਅਤੇ ਸੁਆਗਤੀ ਕਾਰਡ ਫੜ ਕੇ ਵਾਲੰਟੀਅਰ ਖੜੇ ਹੁੰਦੇ ਤਾਂ ਕਿ ਪਛਾਣ ਵਿਚ ਆਸਾਨੀ ਰਹੇ। ਹਰ ਇਕ ਦੇ ਗਲੇ ਵਿਚ ਸਚਦੇਵਾ ਜੀ ਵਲੋਂ ਹਾਰ ਪਾਇਆ ਜਾਂਦਾ। ਠੰਡਾ ਸੋਡਾ ਪੀਣ ਲਈ ਦਿਤਾ ਜਾਂਦਾ ਅਤੇ ਫੇਰ ਡੀ-ਲਕਸ ਏਅਰ ਕੰਡੀਸ਼ਨ ਬਸ ਰਾਹੀਂ ਹੋਟਲ ਪਹੁਚਾਇਆ ਜਾਂਦਾ।

ਪਹਿਲਾ ਬੈਚ ਕਿਉਂਕਿ ਹੋਟਲ ਬੁਕਿੰਗ ਤੋਂ ਪਹਿਲਾਂ ਪੁਜ ਗਿਆ ਸੀ ਇਸ ਵਾਸਤੇ ਉਸ ਨੂੰ ਪਹਿਲਾਂ ਡੇਰੇ ਲਿਜਾ-ਇਆ ਗਿਆ। ਲੰਗਰ ਛਕਾ ਕੇ ਹੋਟਲ ਭੇਜਿਆ ਗਿਆ।

ਭਾਰਤ ਆ ਕੇ ਕਈ ਲੇਖਕਾਂ ਨੇ ਅਖਬਾਰਾਂ ਵਿਚ ਕੁਝ ਗਲਤ ਤੇ ਕੁਝ ਸਹੀ ਟਿਪਣੀਆਂ ਕੀਤੀਆਂ ਨੇ ਪਰ ਤਜਰਬੇ ਦੀ ਬਿਨਾਂ ਤੇ ਅਸੀਂ ਕਹਿੰਦੇ ਹਾਂ ਕਿ ਡੈਲੀਗੇਟ ਬਹੁਤੇ ਅਪਣੀ ਅਸੁਵਿਧਾ ਲਈ ਆਪ ਹੀ ਜੁਮੇਂਵਾਰ ਸਨ। ਅੱਡੇ ਤੋਂ ਸਾਂਝਾ ਸਾਮਾਨ ਹਥੋਂ ਹਥੀਂ ਚੁਕ ਕੇ ਨਾ ਲਿਜਾਣ, ਹੋਟਲ ਵਿਚ ਪਹਿਲਾਂ ਮੈਂ, ਪਹਿਲਾਂ ਮੈਂ, ਕਰ ਕੇ ਤਰਤੀਬ ਨਾਲ ਕੰਮ ਨਾ ਹੋਣ ਦੇਣਾ, ਗਰੁਪ ਦਾ ਗਰੁਪ ਇਕਠੇ ਹੋ ਕੇ ਬੁਕਿੰਗ ਕਾਊਂਟਰ ਤੇ ਧਾਵਾ ਬੋਲਣਾ ਅਜਿਹੀਆਂ ਅਨੇਕਾਂ ਮੱਦਾਂ ਨੇ ਜਿਨ੍ਹਾਂ ਦਾ ਜ਼ਿਕਰ ਅਸੀਂ ਕਰ ਸਕਦੇ ਹਾਂ ਪਰ ਏਡੇ ਵੱਡੇ ਕਾਰਜਾਂ ਵਿਚ ਇਹ ਗੱਲਾਂ ਹੋ ਹੀ ਜਾਇਆ ਕਰਦੀਆਂ

ਹਨ। ਸ: ਬਹਾਦਰ ਸਿੰਘ ਦੀ ਕਾਰਜ ਕੁਸ਼ਲਤਾ ਕਾਰਨ ਹੋਟਲ ਦਾ ਸਾਰਾ ਕੰਮ ਢੰਗ ਨਾਲ ਨਿਬੜ ਗਿਆ।

ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ.ਜੋ ਇਸ ਕਾਨਫਰੰਸ ਦੇ ਪਰਧਾਨ ਸਨ, ਪਹਿਲੋਂ ਪੁਜ ਚੁਕੇ ਸਨ ਅਤੇ ਹੁਣ ਕੰਮ ਉਹਨਾਂ ਦੀ ਦੇਖ ਰੇਖ ਵਿਚ ਹੋ ਰਿਹਾ ਸੀ। ਦਿਲੀ ਵਾਲੀ ਆਰਗੇਨਾਈਜ਼ਿੰਗ ਕਮੇਟੀ ਦਾ ਹੋਰ ਕੋਈ ਮੈਂਬਰ ਉਦਘਾਟਣੀ ਸਮਾਰੋਹ ਤੋਂ ਪਹਿਲਾਂ ਨਹੀਂ ਸੀ ਪੁਜਿਆ। ਸੁਆਗਤੀ ਕਮੇਟੀ ਨੇ ਉਹਨਾਂ ਦੇ ਆਉਣ ਤੋਂ ਪਹਿਲਾਂ ਸਭ ਕੰਮ ਮੁਕੰਮਲ ਕਰ ਲਏ ਸਨ ਅਤੇ ਸੁਆਗਤੀ ਦਫਤਰ ਪੁਸਤਕਾਂ ਅਤੇ ਤਸਵੀਰਾਂ ਦੀ ਨੁਮਾਇਸ਼ ਵੀ ਤਿਆਰ ਸੀ। ਕਮੇਟੀ ਦਾ ਪੂਰਨ ਸਹਿਯੋਗ ਹੰਸਪਾਲ ਜੀ ਨੂੰ ਮਿਲ ਰਿਹਾ ਸੀ।

ਡੈਲੀਗੇਟ ਦੋ ਵਾਰ ਨਾਮਧਾਰੀ ਦੀਵਾਨ ਸੁਨਣ ਵੀ ਗਏ। ਉਥੇ ਕੀਰਤਨ ਅਤੇ ਸੰਗੀਤ ਸੁਣ ਕੇ ਬਹੁਤ ਪਰਭਾਵਿਤ ਹੋਏ। ਡੈਲੀਗੇਟਾਂ ਦਾ ਤੁਆਰਫ ਅਤੇ ਸੁਆਗਤ ਸ: ਹੰਸਪਾਲ ਕਰਦੇ। ਪ੍ਰੋ: ਪ੍ਰੀਤਮ ਸਿੰਘ ਜੀ (ਪਟਿਆਲਾ) ਨੇ ਲੇਖਕਾਂ ਵਲੋਂ ਬਹੁਤ ਭਾਵ ਭਿੰਨੀ ਤਕਰੀਰ ਕੀਤੀ।

੧੭ ਜੁਲਾਈ ਸਵੇਰ ਨੌ ਵਜੇ ਤਕ ਹੋਟਲ ਰਾਮਾ ਟਾਵਰ ਦੀਆਂ ਇਲੈਕਟ੍ਰਾਨਿਕ ਲਿਫਟਾਂ ਨੇ ਹਜ਼ਾਰਾਂ ਦਰਸ਼ਕਾਂ ਸਰੋਤਿਆਂ ਨੂੰ ਖਿੱਚ ਖਿੱਚ ਕੇ ਹੋਟਲ ਦੀ ਸਭ ਤੋਂ ਉਪਰਲੀ ਸੋਲਵੀਂ ਛੱਤੇ ਪਹੁੰਚਾ ਦਿਤਾ ਸੀ। ਇਹ ਪੈਨੋਰਾਮਾ ਬਾਲ ਰੂਮ ਹਾਲ ਸੀ। ਬਹੁਤ ਹੀ ਵਿਸ਼ਾਲ ਹਾਲ ਜਿਸ ਵਿਚ ਕਾਨਫਰੰਸ ਨਮਾਇਸ਼ਾਂ ਅਤੇ ਚਾਹ ਕਾਫੀ ਦਾ ਇੰਤਜ਼ਾਮ ਵੀ ਸੀ। ਉਪਰ ਰੰਗ ਬਰੰਗੇ ਸ਼ਾਹੀ ਫਾਨੂਸ, ਥਲੇ ਨਰਮ ਨਰਮ ਗਲੀਚੇ, ਦੀਵਾਰਾਂ ਸ਼ੀਸ਼ੇ ਦੀਆਂ। ਪਰਦਾ ਸਰਕਾਓ ਤਾਂ ਸਾਰਾ ਬੈਂਕੋਕ ਦੇਖ ਸਕਦੇ ਹੋ। ਵਗਦੇ ਦਰਿਆ ਸੜਕਾਂ ਅਤੇ ਸੋਹਣੀਆਂ ਇਮਾਰਤਾਂ।

ਪੂਰੇ ਨੌ ਵਜੇ ਸ: ਜਗਦੀਸ਼ ਸਿੰਘ ਨਰੂਲਾ ਸੱਕਤਰ ਸੁਆਗਤੀ ਕਮੇਟੀ ਅਪਣੇ ਦਿਦਕਸ਼ ਚਿਟੇ ਸੂਟ ਵਿਚ ਮਾਇਕ ਤੇ ਆਏ ਅਤੇ ਭਰਪੂਰ ਖੜਕਵੀਂ ਆਵਾਜ਼ ਵਿਚ ਇਸ ਮਹਾਨ ਕਾਨਫਰੰਸ ਦੀ ਕਾਰਵਾਈ ਸ਼ੁਰੂ ਕੀਤੀ। ਸ: ਜਗਦੀਸ਼ ਸਿੰਘ ਸਕਤਰੀ ਵੀ ਕਰ ਰਹੇ ਸਨ ਪੰਜਾਬੀ ਤੋਂ ਥਾਈ ਭਾਸ਼ਾ, ਥਾਈ ਤੋਂ ਪੰਜਾਬੀ, ਅਤੇ ਥਾਈ ਪੰਜਾਬੀ ਤੋਂ ਅੰਗਰੇਜ਼ੀ ਅਤੇ ਇਸ ਤੋਂ ਉਲਟ, ਨਾਲੋਂ ਨਾਲ ਅਨੁਵਾਦ ਵੀ। ਸਭ ਤੋਂ ਪਹਿਲਾਂ ਥਾਈ ਅਤੇ ਭਾਰਤੀ ਕੌਮੀ ਤਰਾਨੇ ਗਾਏ ਵਜਾਏ ਗਾਏ।

ਢੋਲ ਤੇ ਡੱਗੇ ਦੀ ਚੋਟ ਪਈ ਅਤੇ ਭੰਗੜੇ ਵਾਲੇ ਕਲਾਕਾਰ ਨਿਰਤਕਾਰੀ ਕਰਦੇ ਮੰਚ ਸਾਹਮਣੇ ਆਏ। ਉਹਨਾਂ ਨੇ ਸਟੇਜ ਤੇ ਸ਼ਸ਼ੋਭਤ ਵਿਅਕਤੀਆਂ ਨੂੰ ਸਭ ਨੂੰ ਹਾਰ ਪਾਏ। ਪੰਜਾਬੀਆਂ ਦੀ ਕਾਨਫਰੰਸ ਹੋਵੇ ਤੇ ਡੱਕੇ ਦੀ ਚੋਟ ਨਾਲ ਸ਼ੁਰੂ ਕਿਉਂ ਨਾ ਹੋਵੇ।



ਸ: ਜਗਦੀਸ਼ ਸਿੰਘ ਨਰੂਲਾ
ਸਕਤਰ ਸੁਆਗਤੀ ਕਮੇਟੀ

ਸਭ ਤੋਂ ਪਹਿਲਾਂ ਸੁਆਗਤੀ ਕਮੇਟੀ ਦੇ ਚੇਅਰਮੈਨ ਸ: ਹਰਬੰਸ ਸਿੰਘ ਸਚਦੇਵਾ ਨੇ ਸ਼ਰਧਾ ਭਰਪੂਰ ਸ਼ਬਦਾਂ ਵਿਚ ਸੁਆਗਤੀ ਭਾਸ਼ਨ ਪੜ੍ਹਿਆ। ਅਪਣੇ ਭਾਸ਼ਨ ਵਿਚ ਉਹਨਾਂ ਕਿਹਾ ਕਿ ਪੰਜਾਬੀ ਸਾਹਿਤ ਵਿਸ਼ੇਸ਼ ਕਰਕੇ ਪੰਜਾਬੀ ਕਹਾਣੀ ਨੂੰ ਦੁਨੀਆਂ ਦੇ ਵਿਸ਼ੇਸ਼ ਸਾਹਿਤ ਦੇ ਮੁਕਾਬਲੇ ਰਖਿਆ ਜਾ ਸਕਦਾ ਹੈ। ਉਹਨਾਂ ਸਭ ਨੂੰ ਜੀਅ ਆਇਆ ਆਖਿਆ।

ਕਾਨਫਰੰਸ ਦੇ ਸਕਤਰ ਸ: ਮਹੀਪ ਸਿੰਘ (ਸੰਚੇਤਨਾ) ਨੇ ਪੰਜਾਬੀ ਵਿਚ ਅਤੇ ਪ੍ਰੋ ਗੁਰਚਰਨ ਸਿੰਘ ਜਨਰਲ ਸਕਤਰ ਨੇ ਅੰਗਰੇਜ਼ੀ ਵਿਚ ਕਾਨਫਰੰਸ ਦੇ ਇਤਿਹਾਸ, ਮੰਤਵ ਅਤੇ ਪ੍ਰਾਪਤੀਆਂ ਅਤੇ ਆਸਾਂ ਦਾ ਵਰਨਣ ਕੀਤਾ।

ਇਸ ਬਾਅਦ ਪ੍ਰਕਾਸ਼ ਸਾਥੀ ਦਾ ਲਿਖਿਆ ਗੀਤ ਦੇਸਾਂ ਵਿਚੋਂ ਦੇਸ ਪੰਜਾਬ ਆਸਾ ਸਿੰਘ ਮਸਤਾਨਾ ਅਤੇ ਰਛਪਾਲ ਸਿੰਘ ਪਾਲ ਦੀ ਆਵਾਜ਼ ਵਿਚ ਗਾਇਆ ਗਿਆ। ਢੋਲ ਅਤੇ ਤਾਰ ਸ਼ਹਿਨਾਈ ਦੇ ਸਾਥ ਨਾਲ। ਸ; ਹੰਸਪਾਲ ਜੀ ਨੇ ਅਪਣੀ ਤਕਰੀਰ ਵਿਚ ਕਿਹਾ ਕਿ ਇਹ ਕਾਨਫਰੰਸ ਇਥੋ ਰਹਿੰਦੇ ਪੰਜਾਬੀਆਂ ਲਈ ਹਲੂਣਾ ਸਿਧ ਹੋਵੇਗੀ।

—ਭਾਰਤ ਦੇ ਥਾਈਲੈਂਡ ਵਿਚ ਰਾਜਦੂਤ ਸ੍ਰੀ ਗੋਖਲੇ ਨੇ ਕਿਹਾ ਮੈਂ ਭਾਵੇਂ ਮਹਾਂਰਾਸ਼ਟਰੀਅਨ ਹਾਂ ਪਰ ਪੰਜਾਬੀ, ਆਸਾਮੀ ਅਤੇ ਸਭ ਭਾਰਤੀ ਪ੍ਰਾਂਤਾ ਦਾ ਹਾਂ। ਪੰਜਾਬੀਆਂ

ਥਾਈਲੈਂਡ ਵਿਚਲੀ ਵਸੋਂ ਦੀ ਚੜ੍ਹਤ ਦੀ ਉਹਨਾਂ ਪ੍ਰਸੰਸਾ ਕੀਤੀ।

—ਦਰਗਾਹ ਹਜ਼ਰਤ ਪੀਰ ਨਿਜਾਮੋਦੀਨ ਔਲੀਆ ਦਿਲੀ ਦੇ ਖਵਾਜਾ ਪੀਰ ਹਸਨ ਸਾਨੀ ਨਿਜ਼ਾਮੀ ਨੇ ਕਿਹਾ ਕਿ ਪੰਜਾਬੀ ਜ਼ਬਾਨ ਨੂੰ ਮੇਰੀ ਆਸ਼ੀਰਵਾਦ ਦੀ ਲੋੜ ਨਹੀਂ ਮੈਨੂੰ ਪੰਜਾਬੀ ਜ਼ਬਾਨ ਦੀ ਆਸ਼ੀਰਵਾਦ ਦੀ ਲੋੜ ਹੈ। ਖੁਦਾ ਨੇ ਅਰਬੀ ਜ਼ਬਾਨ ਨੂੰ ਕੁਰਾਨ ਵਾਸਤੇ ਪਸੰਦ ਕੀਤਾ ਅਤੇ ਪੰਜਾਬੀ ਨੂੰ ਗੁਰੂ ਗਰੰਥ ਸਾਹਿਬ ਵਾਸਤੇ ਪਸੰਦ ਕੀਤਾ। ਜਿਸ ਨੇ ਗੁਰੂ ਗਰੰਥ ਸਾਹਿਬ ਨੂੰ ਪਕੜ ਲਿਆ ਉਹ ਅਲਹਿਦਗੀ ਦੀ ਗਲ ਹੀ ਨਹੀਂ ਸੋਚ ਸਕਦਾ। ਉਹਨਾਂ ਦਰਗਾਹ ਤੇ ਪੰਜਾਬੀ ਪੜ੍ਹਾਉਣ ਦੇ ਪਰਬੰਧ ਦੀ ਕਾਮਨਾ ਕੀਤੀ।

ਕਾਨਫਰੰਸ ਦੇ ਚੇਅਰਮੈਨ ਸ: ਬੂਟਾ ਸਿੰਘ ਕੇਂਦਰ ਮੰਤਰੀ (ਪਾਰਲੀਮੈਂਟਰੀ ਮਾਮਲੇ) ਪੰਜਾਬ ਦੀ ਸਿਫਤ ਕਰਦਿਆਂ ਕਿਹਾ ਕਿ ਵੇਦਾਂ ਦੀ ਉਤਮ ਰਚਨਾ ਪੰਜਾਬ ਵਿਚ ਹੋਈ। ਉਹਨਾਂ ਵਲਵਲੇ ਭਰੀ ਤਕਰੀਰ ਵਿਚ ਕਿਹਾ ਕਿ ਪੰਜਾਬੀ ਕਰਮ ਦੇ ਧਨੀ ਰਹੇ ਹਨ ਭਾਵੇ ਕਲਮ ਦੇ ਨਹੀਂ। ਇਹ ਕਾਨਫਰੰਸ ਪੰਜਾਬੀ ਵਿਰਸੇ ਨੂੰ ਸੰਭਾਲਣ ਲਈ ਹੋਰ ਸਹਾਈ ਹੋਵੇਗੀ।

ਥਾਈਲੈਂਡ ਦੇ ਪਰੀਵੀ ਕੌਂਸਲ ਦੇ ਪ੍ਰਧਾਨ ਸਾਬਕਾ ਪ੍ਰਧਾਨ ਮੰਤਰੀ ਪ੍ਰੋ ਸੰਜਾ ਧਮਾਸਕ੍ਰਾ ਨੇ ਕਿਹਾ ਕਿ ਇਸ ਮੇਲ ਮਿਲਾਪ ਦੀ ਬਹੁਤ ਖੁਸ਼ੀ ਹੋਈ ਹੈ। ਉਹਨਾਂ ਥਾਈਲੈਂਡ ਵਿਚਲੇ ਪੰਜਾਬੀਆਂ ਦੀ ਬਹੁਤ ਸ਼ਲਾਘਾ ਕੀਤੀ—

ਅੰਤ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਾਨਫਰੰਸ ਨੂੰ ਆਸ਼ੀਰਵਾਦ ਦੇਂਦਿਆਂ ਫੁਰਮਾਇਆ ਕਿ ਸਾਨੂੰ ਆਪਣੀ ਲਾਠੀ ਆਪ ਚੁਕਣੀ ਚਾਹੀਦੀ ਹੈ "ਜਣੇ ਜਣੇ ਦੀ ਲਕੜੀ ਇਕ ਜਣੇ ਦਾ ਬੋਝ" ਉਹਨਾਂ ਫਰੀਦ ਜੀ ਦਾ ਸਲੋਕ ਫਰੀਦਾ

ਜੇ ਤੂੰ ਅਕਲ ਲਤੀਫ ਕਾਲੇ ਲਿਖੁ ਨਾ ਲੇਖ
ਆਪਨੜੇ ਗਰੀਬਾਨ ਮੇਂ ਸਿਰ ਨੀਵਾਂ ਕਰ ਦੇਖ

ਭਾਵਨਾ ਨੂੰ ਅਪਨਾਉਣ ਲਈ ਕਿਹਾ : ਉਹਨਾਂ ਫੁਰਮਾਇਆ ਕਿ ਸਾਡੀ ਸੋਧ ਪੰਜਾਬੀ ਸਭਿਅਤਾ ਪੰਜਾਬੀ ਬੋਲੀ ਦੇ ਵਿਕਾਸ ਅਤੇ ਚੰਗੇ ਗੁਣਾਂ ਨੂੰ ਅਪਨਾਉਣ ਵਿਚ ਹੋਣੀ ਚਾਹੀਦੀ ਹੈ। ਉਹਨਾਂ ਥਾਈਲੈਂਡ ਵਿਚ ਪੰਜਾਬੀ ਪੜ੍ਹਾਉਣ ਦੇ ਪਰਬੰਧ ਦੀ ਕਾਮਨਾ ਕੀਤੀ ਅਤੇ ਨਾਮਧਾਰੀ ਦਰਬਾਰ ਵਲੋਂ ਹਜ਼ਰਤ ਪੀਰ ਨਿਜ਼ਾਮੋਦੀਨ ਔਲੀਆ ਦੀ ਦਰਗਾਹ ਤੇ ਪੰਜਾਬੀ ਪੜ੍ਹਾਉਣ ਦੇ ਇੰਤਜ਼ਾਮ ਦੀ ਪੇਸ਼ਕਸ਼ ਕੀਤੀ। ਉਹਨਾਂ ਕਿਹਾ ਕਿ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਸਫਲਤਾਂ ਮਿਲੇ।



ਸ: ਹਰਵਿੰਦਰ ਸਿੰਘ ਹੰਸਪਾਲ
ਪ੍ਰਧਾਨ ਕਾਨਫਰੰਸ

੧੭ ਨੂੰ ਬਾਅਦ ਦੁਪਹਿਰ ਬਿਜਨੈਜ਼ ਸਮਾਗਮ ਸ਼ੁਰੂ ਹੋਇਆ। ਸ. ਕੰਵਰਜੀਤ ਸਿੰਘ ਕੰਗ ਨੇ ਆਏ ਕਲਾਕਾਰਾਂ ਨੇਕ ਰਾਮ (ਰਾਕ ਗਾਰਡਨ) ਬੋਧ ਰਾਜ, ਸ: ਕਿਰਪਾਲ ਸਿੰਘ ਫੂਲਾਂ ਰਾਣੀ ਆਦਿ ਦਾ ਪਰੀਚੈ ਦਿਤਾ—ਲੇਖਕਾਂ ਦਾ ਸਵੈ ਪਰੀਚੈ ਹੋਇਆ ਅਤੇ ਦੋ ਪੇਪਰ ਪੜ੍ਹੇ ਗਏ। ਪਰਚਿਆਂ ਬਾਰੇ ਵਰਿਆਮ ਵਿਚ ਵਖਰਾ ਲੇਖ ਦਿਤਾ ਜਾ ਰਿਹਾ ਹੈ।

੧੭ ਸ਼ਾਮ ਅਤੇ ੧੮ ਸਵੇਰ ਨੂੰ ਵੀ ਪਰਚੇ ਪੜ੍ਹੇ ਗਏ। ੧੮ ਦੂਸਰਾ ਸੈਸਨ ਸੁਣਿਆ ਹੈ ਨਹੀਂ ਹੋਇਆ। ਸਾਨੂੰ ਕਿਹਾ ਗਿਆ ਸੀ ਕਿ ਥਾਈ-ਭਾਰਤੀ ਕਲਚਰਕ ਲਾਜ ਅਤੇ ਭਾਰਤੀ ਅੰਬੈਸੀ ਵਿਚ ਸਮਾਗਮਾਂ ਤੇ ਜਾਣਾ ਹੈ। ਪਰ ਸਾਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਕਾਨਫਰੰਸ ਦੇ ਸਾਰੇ ਕਰਤਾ ਧਰਤਾ ਸਾਡੇ ਨਾਲ ਹੀ ਸਨ ਇਕ ਵਿਸ਼ੇਸ਼ ਬਸ, ਕਾਰਾਂ, ਰਾਹੀਂ ਇਹਨਾਂ ਦੋਹਾਂ ਥਾਵਾਂ ਤੇ ਜਾਇਆ ਗਿਆ। ਅੰਬੈਸੇਡਰ ਦੇ ਨਿਵਾਸ ਤੇ ਹੋਈ ਸ: ਬੂਟਾ ਸਿੰਘ ਦੀ ਪਾਰਟੀ ਤੋਂ ਮਸਾਂ ਹੀ ਅਸੀਂ ਸਭਿਆਚਰਕ ਪ੍ਰੋਗਰਾਮ ਵਿਚ ਪਹੁੰਚ ਸਕੇ।

੧੭,੧੮ ਅਤੇ ੧੯ ਜੁਲਾਈ ਦੀਆਂ ਤਿੰਨ ਰਾਤਾਂ ਬੈਂਕੋਕ ਨਿਵਾਸੀਆਂ ਵਾਸਤੇ ਯਾਦਗਾਰੀ ਰਹਿਣਗੀਆਂ, ਇਹਨਾਂ ਤਿੰਨਾਂ ਹੀ ਰਾਤਾਂ ਨੂੰ ਉਹ ਹੁਮ ਹੁਮਾ ਕੇ ਹੋਟਲ ਰਾਮਾ ਟਾਵਰ ਪੁਜੇ। ਇਸ ਵੇਲੇ ਉਂਜ ਵੀ ਬੈਂਕੋਕ ਦਾ ਹੁਸਨ ਨਖਾਰ ਤੇ ਹੁੰਦਾ ਹੈ ਬਤੀਆਂ ਤੇ ਨਿਯੂਨ ਲਾਈਟਾਂ ਦੀਆਂ ਰੰਗ ਬਰੰਗੀਆਂ ਕਤਾਰਾਂ ਚਮਕ ਰਹੀਆਂ ਹੁੰਦੀਆਂ। ਕਾਨਫਰੈਂਸ ਹਾਲ ਚੋਂ ਇਹ ਨਜਾਰਾ ਹੋਰ ਵੀ ਦਿਲਕਸ਼ ਲਗਦਾ ਸੀ।

ਪਹਿਲੀ ਰਾਤ ਕਵੀ ਦਰਬਾਰ ਸੀ ਪਰ ਇਸ ਤੋਂ ਪਹਿਲਾਂ ਸ੍ਰੀਮਤੀ ਸੁਮਨ ਅਨੰਦ, ਆਸਾ ਸਿੰਘ ਮਸਤਾਨਾ ਅਤੇ ਰਛਪਾਲ ਸਿੰਘ ਪਾਲ ਦੇ ਗੀਤ ਹੋਏ। ਸਟੇਜ ਸਕੱਤਰ ਸ: ਹਰਭਜਨ ਸਿੰਘ ਰਤਨ : ਸੰਗੀਤ ਪ੍ਰੋਗਰਾਮ ਵਿਚ ਹੱਜ ਕੇ ਲਤੀਫੇ ਸੁਣਾਏ ਗਏ, ਭਾਰਤੀਆਂ ਵਾਸਤੇ ਬੁੱਸੇ ਹੋਏ ਪਰ ਥਾਈ ਸੰਗਤਾਂ ਦਾ ਮੰਨੋਰੰਜਨ ਹੋ ਰਿਹਾ ਸੀ। ਡਰ ਸੀ ਕਿ ਅਸਲ ਪਰੋਗਰਾਮ ਕਵੀ ਦਰਬਾਰ ਕਿਤੇ ਨਾਕਾਮ ਨਾ ਹੋ ਜਾਵੇ। ਪਰ ਬੈਂਕੋਕ ਦੇ ਸਰੋਤਿਆਂ ਦੀ ਦਾਦ ਦੇਣੀ ਪੈਂਦੀ ਹੈ ਕਿ ਉਹਨਾਂ ਸਾਹਿਤਕ ਅਤੇ ਗੰਭੀਰ ਕਵਿਤਾਵਾਂ ਨੂੰ ਸੁਣਿਆ ਵੀ ਅਤੇ ਥਾਂ ਥਾਂ ਰੱਜ ਕੇ ਦਾਦ ਵੀ ਦਿਤੀ। ਇਸ ਕਵੀ ਦਰਬਾਰ ਦੀ ਪ੍ਰਧਾਨਗੀ ਸ: ਅਮਰੀਕ ਸਿੰਘ ਪੂਨੀ ਅਤੇ ਸ੍ਰੀਮਤੀ ਪ੍ਰਭਜੋਤ ਕੋਰ ਨੇ ਕੀਤੀ। ਵੀਹ ਕੁ ਕਵੀਆਂ ਨੇ ਭਾਗ ਲਿਆ ਜਿਨਾਂ ਵਿਚੋਂ ਸ. ਸ. ਮੀਸ਼ਾ (ਪੰਜਾਬ ਦੀ ਗਲ), ਸੁਖਪਾਲਵੀਰ ਸਿੰਘ ਹਸਰਤ (ਗੁਰੂ ਰਾਮ ਸਿੰਘ) ਕੁਲਦੀਪ ਕਲਪਣਾ (ਉਮਰਾਂ ਮੁਕੀਆਂ ਪਰ ਨਾ ਮੁਕੀਆਂ ਹਿਜਰਾਂ ਦੀਆਂ ਲਮੇਰੀਆਂ ਗਲਾਂ) ਮਨਜੀਤ ਟਿਵਾਣਾ (ਸਿਰਫ ਮੈਂ ਹੀ ਮਰੀ ਹਾਂ...), ਡਾ: ਰਨਧੀਰ ਸਿੰਘ ਚੰਦ, ਹਰਭਜਨ ਹਲਵਾਰਵੀ (ਤੇਰੀ ਚੁੱਪ ਤੇ ਦਸਤਕ ਦੇਂਦੇ ਮੇਰੇ ਬੋਲ ਰਹਿਣਗੇ), ਆਸਫ ਸ਼ਾਹਕਾਰ, ਰਾਮ ਨਰਾਇਨ ਸਿੰਘ ਦਰਦੀ, ਪ੍ਰੀਤਮ ਸਿੰਘ ਕਾਸਦ, ਪ੍ਰਕਾਸ਼ ਸਾਥੀ, ਸ਼ਰਨ ਮਕੜ (ਛੋਟੀਆਂ ਨਜ਼ਮਾਂ) ਹਰੀ ਸਿੰਘ ਮਾਨ, ਪਰਮਜੀਤ ਸਿੰਘ ਸਾਜਨ. ਜੁਗਿੰਦਰ ਅਮਰ (ਇਤਿਹਾਸ ਦੇ ਕੋਰੇ ਸਮੇਂ) ਬਚਿੰਤ ਕੋਰ, ਸਤਿਆਪਾਲ, ਨਿਰਮਲ ਸਿੰਘ ਨਿਰਮਲ, ਹਰਭਜਨ ਸਿੰਘ ਰਤਨ, ਪੂਨੀ ਸਾਹਿਬ ਤੇ ਪ੍ਰਭਜੋਤ ਕੋਰ ਆਦਿਕ ਨੇ ਅੱਧੀ ਰਾਤ ਤਕ ਲੋਕਾਂ ਨੂੰ ਕੀਲੀ ਰੱਖਿਆ।

੧੮ ਤਾਰੀਖ ਰੰਗਾ ਰੰਗ ਪਰੋਗਰਾਮ ਸੀ ਅਜ ਹਾਜ਼ਰੀ ਰਾਤ ਤੋਂ ਵੀ ਵਧ ਸੀ। ਬੈਂਕੋਕ ਦੇ ਸਾਰੇ ਪੰਜਾਬੀ ਉਮਡ ਪਏ ਹਨ, ਵੰਗਾਂ ਦਾ ਵਣਜਾਰਾ ਡਰਾਮਾ, (ਅਜ ਬੋਲਦਾ ਬਨੇਰੇ ਉਤੇ ਕਾਂ) ਗੀਤ ਸਤਪਾਲ ਸੂਰੀ, ਗਰੀਬ ਦਾਸ ਦਾ ਢੋਲ, ਡ਼ਰਾਮਾ ਸ਼ਹੀਦ ਭਗਤ ਸਿੰਘ ਅਤੇ ਹੀਰ ਰਾਂਝਾ ਡਰਾਮਾ ਬਹੁਤ ਪ੍ਰਭਾਵਸ਼ਾਲੀ ਕ੍ਰਿਤਾਂ ਸਨ। ਗੀਤ ਅਤੇ ਅੰਤਲੀ ਆਈਟਮ ਭੁਮਰ ਨਾਚ ਵੀ ਆਕਰਸ਼ਕ ਸੀ ਪਰ ਲੋਕਾਂ ਨੇ ਸਭ ਤੋਂ ਜ਼ਿਆਦਾ ਅਨੰਦੇ ਲਿਆ ਭੰਡਾਂ ਦੇ ਤਮਾਸ਼ੇ ਦਾ। ਸ: ਬੂਟਾ ਸਿੰਘ ਮੰਤਰੀ ਜੀ ਦੀ ਜੇਬ ਚੋਂ ਵੀ ਉਹਨਾਂ ਨੋਟ ਕਦਵਾ ਲਏ, ਅਜ ਦਾ ਪਰੋਗਰਾਮ ਸਾਰੇ ਰਸਾਂ ਨਾਲ ਭਰਪੂਰ ਯਾਦਗਾਰੀ ਬਣ ਗਿਆ।

੧੮ ਤਾਰੀਖ ਦੇ ਪ੍ਰੋਗਰਾਮ ਦੀਆਂ ਸ਼ਹਿਰ ਵਿਚ ਧੁਮਾਂ ਪੈ ਗਈਆਂ ਸਨ, ਇਸ ਵਾਸਤੇ ੧੯ ਤਾਰੀਖ ਦੇ ਆਖਰੀ ਪ੍ਰੋਗਰਾਮ ਵਿਚ ਤਾਂ ਤਿਲ ਧਰਨ ਨੂੰ ਵੀ ਥਾਂ ਨਹੀਂ ਸੀ। ਅਜ ਡਰਾਮੇ ਹੋਣੇ ਸਨ। ਅਤੇ ਰਾਕ ਗਾਰਡਣ ਤੇ ਫਿਲਮ ਸ਼ੋ ਵੀ। ਪ੍ਰੋਗਰਾਮ ਲੇਟ ਸ਼ੁਰੂ ਹੋਇਆ। ਸਰਹੱਦ ਦੀ ਕੰਧ ਵਰਗਾ ਗੰਭੀਰ ਡਰਾਮਾ ਸੂਖਮ ਮਨੋਵਿਗਿਆਨਕ ਅਤੇ ਇਕ ਪਾਤਰੀ ਨਾਟਕ ਦਵਿੰਦਰ ਦਮਨ ਕਰ ਰਿਹਾ ਸੀ। ਚੰਗਾ ਪ੍ਰਭਾਵ ਰਖਿਆ। ਇਸ ਪਿਛੋਂ ਅਦੁਤੀ ਕੁਰਬਾਨੀ ਡਾ: ਹਰਚਰਨ ਸਿੰਘ ਜੀ ਦਾ ਸੀ। ਇਹ ਵਡੇ ਡਰਾਮਾ "ਹੜਪਾ ਤੋਂ ਹਰੀ ਕ੍ਰਾਂਤੀ ਤਕ" ਦਾ ਇਕ ਭਾਗ ਸੀ। ਮਾਲੇਰਕੋਟਲੇ ਦੇ ਨਾਮਧਾਰੀ ਸ਼ਹੀਦੀ ਕਾਂਡ ਨਾਲ ਸਬੰਧਤ। ਪਰ ਡਰਾਮੇ ਵਿਚ ਤਾਂ ਇਤਿਹਾਸਕ ਗਲਤੀਆਂ ਸਨ ਇਸ ਕਰਕੇ ਵੀ ਡਰਾਮਾ ਜੱਚ ਨਾ ਸਕਿਆ। ਇਸ ਪਿਛੋਂ ਗਾਮਾ ਗਾਟਾਮਾਰੂ ਦਾ ਬਹੁ ਚਰਚਿਤ ਡ਼ਰਾਮਾ ਹੋਣਾ ਸੀ। ਡਾ: ਹਰਚਰਨ ਸਿੰਘ ਹੋਰਾਂ ਦੀ ਡਰਾਮੇ ਬਾਰੇ ਤਕਰੀਰ ਬਹੁਤ ਲੰਮੀ ਹੋ ਗਈ ਡਰਾਮਾ ਗੰਭੀਰ ਸੀ ਵਕਤ ਬਹੁਤ ਜ਼ਿਆਦਾਂ ਹੋ ਗਿਆ ਸੀ ਇਸ ਵਾਸਤੇ ਲੋਕ ਉਠਣੇ ਸ਼ੁਰੂ ਹੋ ਗਏ। ਫਿਲਮ ਦਾ ਕੀ ਬਣਿਆ ਇਹ ਪਤਾ ਨਹੀਂ।

ਪੰਜਾਬੀ ਓਪੇਰਾ ਬਾਰੇ ਸ੍ਰੀਮਤੀ ਸ਼ੰਨੋ ਖੁਰਾਣਾ ਦਾ ਪਰਚਾ ੧੮ ਤਾਰੀਖ ਨੂੰ ਪੜ੍ਹਿਆ ਗਿਆ ਸੀ ਉਸ ਵਿਚ ਉਹਨਾਂ ਨੇ ਆਪਣੀ ਸਪੁਤਰੀ ਪਾਇਲ ਆਹੂਜਾ ਨਾਲ ਗਾਕੇ ਪੰਜਾਬੀ ਉਪੇਰੇ ਬਾਰੇ ਬਹੁਤ ਰੋਚਕ ਪ੍ਰੋਗਰਾਮ ਪੇਸ਼ ਕੀਤਾ। ਸ: ਪਿਆਰਾ ਸਿੰਘ ਹਾਰਮੋਨੀਆ ਅਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਵਜਾਇਆ। ਸ: ਖਜ਼ਾਨ ਸਿੰਘ ਆਮ ਤੌਰ ਤੇ ਕਲਾਕਾਰਾਂ ਨਾਲ ਤਬਲੇ ਤੇ ਸੰਗਤ ਕਰਦੇ ਰਹੇ।

## ਅੰਤਮ ਸਮਾਗਮ

ਭਾਵੇਂ ੧੯ ਤਾਰੀਖ ਰਾਤ ਨੂੰ ਡਰਾਮਿਆਂ ਦਾ ਪ੍ਰੋਗਰਾਮ ਸੀ ਪਰ ਰਸਮੀ ਤੌਰ ਤੇ ਅੰਤਮ ਸਮਾਗਮ ਸ਼ਾਮ ਪੰਜ ਵਜੇ ਕਰ ਦਿਤਾ ਗਿਆ ਅਤੇ ਇਹ ਸੇਵਾ ਥਾਈਲੈਂਡ ਦੇ ਸਿਹਤ ਮੰਤਰੀ ਸ੍ਰੀ ਮਾਰੂਤ ਬੁੰਨਾਗ ਨੇ ਕੀਤੀ—ਇਹ ਵੀ

ਆਪਣੇ ਆਪ ਵਿਚ ਰੰਗਾ ਰੰਗ ਪ੍ਰੋਗਰਾਮ ਸੀ। ਇਸ ਵਿਚ ਇਕ ਵਿਸ਼ੇਸ਼ ਸਨਮਾਨ ਸਮਾਰੋਹ ਕੀਤਾ ਗਿਆ : ੬ ਵਿਅਕਤੀਆਂ ਨੂੰ ਸਿਲਕ ਸ਼ਾਲਾਂ, ਸਨਮਾਨ ਟਰਾਫੀਆਂ ਅਤੇ ਹਾਰਾਂ ਨਾਲ ਸਨਮਾਨਿਆ ਗਿਆ ਅਤੇ ਸਨਮਾਨ ਪੱਤਰ ਪੜ੍ਹੇ ਗਏ ਇਹ ਵਿਅਕਤੀ ਸਨ।

੧. ਡਾ: ਮਹਿੰਦਰ ਸਿੰਘ ਰੰਧਾਵਾ (ਮਾਨ ਪੱਤਰ ਪ੍ਰੋ: ਪ੍ਰੀਤਮ ਸਿੰਘ ਪੜ੍ਹਿਆ)

੨. ਡਾ: ਆਰ. ਸੀ. ਪਾਲ (ਮਾਨ ਪੱਤਰ ਡਾ: ਪਰਮਿੰਦਰ ਸਿੰਘ)

੩. ਡਾ: ਜੇ. ਐਸ. ਗਰੇਵਾਲ (ਮਾਨ ਪੱਤਰ ਡਾ: ਪਰਮਿੰਦਰ ਸਿੰਘ)

੪. ਸ: ਮਹਿਮਾ ਸਿੰਘ ਮਲੇਸ਼ੀਆ (ਮਾਨ ਪੱਤਰ ਦੀਪਕ ਮਨਮੋਹਨ ਸਿੰਘ)

੫. ਸ: ਦਰਸ਼ਨ ਸਿੰਘ ਮਿਲਵਾਇਕੀ ਅਮਰੀਕਾ, (ਮਾਨ ਪੱਤਰ ਹਰਭਜਨ ਸਿੰਘ ਰਤਨ)

੬. ਸ੍ਰੀ ਨੇਕ ਚੰਦ ਨਿਰਮਾਤਾ ਰਾਕ ਗਾਰਡਨ (ਮਾਨ ਪੱਤਰ ਚਰਨਜੀਤ ਸਿੰਘ ਚੰਨੀ)

ਇਸ ਤੋਂ ਇਲਾਵਾ ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਸ: ਬੂਟਾ ਸਿੰਘ ਜੀ ਪ੍ਰਧਾਨ ਤੇ ਚੇਅਰਮੈਨ ਕਾਨਫਰੰਸ ਦਾ ਵੀ ਸਨਮਾਨ ਕੀਤਾ ਗਿਆ।

ਸਨਮਾਨ ਪ੍ਰਾਪਤ ਕਰਨ ਵਾਲਿਆਂ ਨੂੰ ਸਟੇਜ ਦੇ ਸਾਹਮਣੇ ਮੈਦਾਨ ਵਿਚ ਖੜੇ ਕੀਤਾ ਜਾਂਦਾ। ਫੇਰ ਭੰਗੜੇ ਵਾਲੇ ਸਨਮਾਨਤ ਵਿਅਕਤੀ ਦੁਆਲੇ ਹਰ ਵਾਰ ਨਚਦੇ ਅਤੇ ਵਿਅਕਤੀ ਵਿਸ਼ੇਸ਼ ਬਾਰੇ ਬੋਲੀਆਂ ਪਾਉਂਦੇ।

ਬਲੇ ਬਲੇ ਰੰਧਾਵਾ ਸਾਹਿਬ ਜੱਸ ਖਟਿਆ
ਬਲੇ ਬਲੇ ਆਰ ਸੀ ਪਾਲ ਚੱਸ ਖਟਿਆ
ਬਲੇ ਗਰੇਵਾਲ ਸਾਹਿਬ ਜੱਸ ਖਟਿਆ
ਸਾਰੇ ਜੱਗ ਵਿਚ ਨਾਮ ਕਮਾਇਆ
ਬਲੇ ਬਲੇ ਮਹਿਮਾ ਸਿੰਘ ਦੀ ਮਹਿਮਾ ਹੋ ਗਈ
ਬਲੇ ਬਲੇ ਦਰਸ਼ਨ ਸਿੰਘ ਦੀ ਗੁੱਡੀ ਚੜ੍ਹ ਗਈ
ਉਹ ਉਡ ਅਮਰੀਕਾ ਤੋਂ ਆਇਆ।
ਬਲੇ ਬਲੇ ਹੰਸਪਾਲ ਦੀ ਵਾਹ ਵਾਹ ਹੋ ਗਈ
ਜਿਨੇ ਕਾਨਫਰੰਸ ਨੂੰ ਭਾਗ ਲਗਾਇਆ
ਬਲੇ ਬਲੇ ਪਈ ਬੂਟਾ ਸਿੰਘ ਬੂਟਾ ਲਾ ਦਿਤਾ
ਸਾਰਾ ਜੱਗ ਉਹਦੀ ਛਾਂ ਵਿਚ ਖੜੋ।

ਸੁਆਗਤ ਕਮੇਟੀ ਦੇ ਇਹਨਾਂ ਮੈਂਬਰਾਂ ਨੂੰ ਵਿਸ਼ੇਸ਼ ਸੇਵਾ ਵਾਸਤੇ ਸਨਮਾਨ ਪਲੇਕਾਂ ਦਿਤੀਆਂ ਗਈਆਂ

ਸ: ਬਹਾਦਰ ਸਿੰਘ

ਸ: ਨਰੈਣ ਸਿੰਘ ਨਰੂਲਾ

ਸ: ਅਜੀਤ ਸਿੰਘ ਸੇਠੀ

ਸ: ਪ੍ਰਿਥੀਪਾਲ ਸਿੰਘ ਖੰਡਪੁਰੀ

ਉਸ ਬਾਅਦ ਕਾਨਫਰੰਸ ਤੇ ਅੰਕ ਕਢਣ ਵਾਲੀਅ ਪੱਤਰਕਾਵਾਂ ਦੇ ਐਡੀਟਰਾਂ ਪ੍ਰਤੀਨਿਧਾਂ ਦਾ ਹਾਰ ਪਾ ਕੇ ਸੁਆਗਤ ਕੀਤਾ ਗਿਆ।

ਡਾ: ਹਰਚਰਨ ਸਿੰਘ (ਦੇਸ ਪੰਜਾਬ), ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਪੰਜਾਬ ਪੱਤ੍ਰਕਾ) ਐਚ. ਐਸ. ਭਸੀਣ (ਅਲਹਿਦਗੀ), ਅਮਰਜੀਤ ਸਿੰਘ (ਅਕਸ), ਗੁਰਬਖਸ਼ ਬਾਹਲਵੀ (ਸਾਡੀ ਆਵਾਜ਼) ਅਤੇ ਦੀਪਕ ਮਨਮੋਹਨ (ਅਜੀਤ ਵਲੋਂ) ਨੇ ਇਹ ਹਾਰ ਆਪਣੇ ਗਲਾਂ ਵਿਚ ਪੁਆਏ ਅਤੇ ਗੀਤ ਸੰਗੀਤ ਹੋਇਆ।

ਸ: ਹੰਸਪਾਲ, ਸ: ਬੂਟਾ ਸਿੰਘ, ਥਾਈ ਮੰਤਰੀ ਆਦਿ ਦੀਆਂ ਤਕਰੀਰਾਂ ਹੋਈਆਂ। ਸਟੇਜ ਤੇ ਬੈਠੇ ਸਭ ਨੂੰ ਹਾਰਾਂ ਨਾਲ ਸਤਿਕਾਰਿਆ ਗਿਆ। ਸ: ਹੰਸਪਾਲ ਦੇ ਆਗ੍ਰਹਿ ਤੇ ਸ: ਬੂਟਾ ਸਿੰਘ ਹੋਰਾਂ ਐਲਾਨ ਕੀਤਾ ਕਿ ਦਿਲੀ ਵਿਚ ਪੰਜਾਬ ਇੰਟਰਨੈਸ਼ਨਲ ਸੈਂਟਰ ਬਣੇਗਾ ਜੋ ਆਪਣੀ ਮਿਸਾਲ ਆਪ ਹੋਵੇਗਾ। ਹੰਸਪਾਲ ਜੀ ਨੇ ਐਲਾਨ ਕੀਤਾ ਕਿ ਅਗੋਂ ਨਿਊਜ਼ਲੈਟਰ ਵੀ ਕਢੇ ਜਾਣਗੇ। ਅਗਲੇ ਸੰਮੇਲਨ ਵਾਸਤੇ ਵੈਨਕੂਵਰ ਕੈਨੇਡਾ, ਅਮਰੀਕਾ ਅਤੇ ਮਲਾਏਸ਼ੀਆ ਤੋਂ ਬੇਨਤੀਆਂ ਆਈਆਂ ਹਨ ਪਰ ਇਹ ਸੰਮੇਲਨ ਭਾਰਤ ਵਿਚ ਕੀਤਾ ਜਾਵੇਗਾ।

ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਦੀ ਕ੍ਰਿਪਾ ਸਦਕਾ ਅਤੇ ਕਾਨਫਰੰਸ ਵਿਚ ਮੌਜੂਦਗੀ ਸਦਕਾ ਹੀ ਇਹ ਮਹਾਨ ਸਾਂਸਕ੍ਰਿਤਕ ਪੰਜਾਬੀ ਯੱਗ ਸੰਪੂਰਨ ਹੋ ਸਕਿਆ ਨੇ ਬਹੁਤ ਸੰਖੇਪ ਸ਼ਬਦਾਂ ਵਿਚ ਕਲਾਕਾਰਾਂ ਸਾਹਿਤਕਾਰਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਮੈਂ ਲੇਖਕਾਂ ਕਲਾਕਾਰਾਂ ਨੂੰ ਇਹ ਹੀ ਗਲ ਕਹਾਂਗਾ ਕਿ ਮੌਤ ਵਿਚੋਂ ਡਰ ਨੂੰ ਕਢ ਦਿਤਾ ਜਾਵੇ ਤਾਂ ਉਹ ਕੁਛ ਵੀ ਨਹੀਂ ਲਗਦੀ ਜਿਵੇਂ ਸ਼ਹੀਦ ਬਿਸ਼ਨ ਸਿੰਘ ਵਰਿਆਮ ਸਿੰਘ ਤੇ ਹੋਰ ਸ਼ਹੀਦਾਂ ਕੀਤਾ ਸੀ। ਇਸੇ ਤਰ੍ਹਾਂ ਵਿਦਿਆ ਵਿਚੋਂ ਲਾਲਚ ਅਤੇ ਹੰਕਾਰ ਕਢ ਦਿਓ ਬਹੁਤ ਵਧੀਆ ਗੱਲ ਹੋਵੇਗੀ।

ਢੋਲ ਦੇ ਡੱਗੇ ਨਾਲ ਕਾਨਫਰੰਸ ਸਮਾਪਤ ਹੋਈ। ●

## ਵਿਸ਼ਵ ਪੰਜਾਬੀ ਕਾਨਫਰੰਸ ਬੈਂਕੋਕ
## ਤਸਵੀਰਾਂ ਵਿਚ



ਸਟੇਜ ਤੇ ਸ਼ਸ਼ੋਭਤ : ਸਤਿਗੁਰੂ ਜਗਜ਼ੀਤ ਸਿੰਘ ਜੀ, ਥਾਈਲੈਂਡ ਚੇ ਸਿਹਤ ਮੰਤਰੀ ਸ੍ਰੀ ਮਾਰੂਤ ਬੁਨਾਗ, ਭਾਰਤ ਦੇ ਕੇਂਦਰੀ ਮੰਤਰੀ ਸ. ਬੂਟਾ ਸਿੰਘ ਅਤੇ ਪੀਰ ਨਿਜ਼ਾਮੀ। ਪਿਛੇ ਸੁਆਗਤੀ ਕਮੇਟੀ ਦੇ ਚੇਅਰਮੈਨ ਸ. ਹਰਬੰਸ ਸਿੰਘ ਸਚਦੇਵ ਅਤੇ ਸਕਤਰ ਸ. ਜਗਦੀਸ਼ ਸਿੰਘ ਨਰੂਲਾ ਵੀ ਹਨ।



ਕਾਨਫਰੰਸ ਦਾ ਇਕ ਦ੍ਰਿਸ਼ : ਸ੍ਰੀ ਆਰ ਸੀ. ਪੀ. ਪਾਲ ਵੀ. ਸੀ. ਪੰਜਾਬ ਯੂਨੀਵਰਸਟੀ, ਸ: ਅਮਰੀਕ ਸਿੰਘ ਪੂਨੀ ਗ੍ਰਿਹ ਸਕੱਤਰ ਪੰਜਾਬ, ਸ: ਉਮਰਾਓ ਸਿੰਘ, ਡਾ: ਮਹਿੰਦਰ ਸਿੰਘ ਰੰਧਾਵਾ, ਸ: ਮਹਿਮਾ ਸਿੰਘ ਜਸਟਿਸ ਆਫਪੀਸ ਮਲਾਏਸ਼ੀਆ, ਸ: ਦਰਸ਼ਨ ਸਿੰਘ ਅਮਰੀਕਾ...ਆਦਿ ਦਿਖਾਈ ਦੇ ਰਹੇ ਹਨ।




ਗੋਸ਼ਟੀ ਸਮਾਗਮ : ਖਬੇ ਤੋਂ ਮਹਾਰਾਜ ਬੀਰ ਸਿੰਘ ਜੀ, (ਪਿਛੇ ਡਾ: ਸ਼ਾਨ), ਸਤਿਗੁਰੂ ਜੀ, ਡਾ: ਰੰਧਾਵਾ, ਜਸਟਿਸ ਮਹਿੰਦਰ ਸਿੰਘ ਜੋਸ਼ੀ ਅਤੇ ਸ੍ਰੀ ਐਸ. ਐਸ. ਮੀਸ਼ਾ ।



ਡੈਲੀਗੇਟਾਂ ਦਾ ਇਕ ਦ੍ਰਿਸ਼ : ਸ੍ਰੀ ਪ੍ਰਕਾਸ਼ ਸਾਥੀ, ਡਾ ਆਤਮ ਹਮਰਾਹੀ, ਆਰਟਿਸਟ ਬਧ ਰਾਜ, ਸ: ਤਾਰਾ ਸਿੰਘ ਕਾਮਲ, ਡਾ: ਕਾਂਗ, ਬੂਟਾ ਸਿੰਘ, ਦਲੀਪ ਸਿੰਘ ਨਾਮਧਾਰੀ ਆਦਿਕ ।



ਬਲੇ ਬਲੇ ਕਰਦੇ ਭਾਂਗੜੀਆਂ ਵਿਚ ਸਨਮਾਨਿਤ ਡਾ: ਮਹਿੰਦਰ ਸਿੰਘ ਰੰਧਾਵਾ ।



ਦਰਸ਼ਕਾਂ ਸ੍ਰੋਤਿਆਂ ਦਾ ਇਕ ਵਰਗ ।



ਭਾਰਤੀ ਦੂਤਘਰ ਵਿਚ—ਖਬੇ ਤੋਂ ਸਜੇ : ਲੱਚਨ ਬਖਸ਼ੀ, ਪ੍ਰੋ: ਜਸਪਾਲ ਸਿੰਘ, ਸ: ਜਗਜੀਤ ਸਿੰਘ ਅਨੰਦ, ਡਾ: ਹਰਚਰਨ ਸਿੰਘ, (ਪਿਛੇ ਗਿਆਨੀ ਕੁਲਦੀਪ ਸਿੰਘ ਅਤੇ ਸ: ਮਹਿਮਾ ਸਿੰਘ,) ਕੇਂਦਰੀ ਮੰਤਰੀ ਅਤੇ ਚੇਅਰਮੈਨ ਕਾਨਫਰੰਸ ਸ: ਬੂਟਾ ਸਿੰਘ, ਡਾ: ਪਰਮਿੰਦਰ ਸਿੰਘ, ਸ: ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਦਿਲੀ, ਪ੍ਰੋ: ਪ੍ਰੀਤਮ ਸਿੰਘ ਜੀ, ਵਰਿਆਮ ਸੰਪਾਦਕ ਜਗਦੀਸ਼ ਸਿੰਘ ਅਤੇ ਗਿ: ਗੁਰਚਰਨ ਸਿੰਘ ਨਿਧੜਕ ਬੰਬਈ ।



ਡੈਲੀਗੇਟਾਂ ਦੇ ਦਰਸ਼ਨ ।

# ਬੰਕਾਕ ਦੇ ਖੋਜ ਪੱਤਰਾਂ ਦੀ ਖੋਜਕਾਰੀ

**—ਅਨੁਭਵੀ**

ਇਹ ਦਿਨ ਬੰਕਾਕ 'ਚ ਹੋਈ ਵਿਸ਼ਵ ਪੰਜਾਬੀ ਕਾਨਫਰੰਸ ਦੇ ਲੇਖੇ ਜੋਖ਼ੇ ਦੇ ਦਿਨ ਹਨ। ਕਾਨਫਰੰਸ ਨੇ ਸਾਹਿਤਕਾਰਾਂ ਨੂੰ ਕੀ ਦਿਤਾ? ਬਦੇਸ਼ੀਂ ਵਸਦੇ ਪੰਜਾਬੀਆਂ ਨੂੰ ਇਸ ਕਾਨਫਰੰਸ ਨੇ ਕਿੰਨਾ ਕੁ ਹਲੂਣਿਆ—ਸਾਹਿਤ ਅਤੇ ਸਹਿਤ ਸਮੀਖਿਆ ਦੇ ਖੇਤਰਾਂ ਵਿਚ ਇਸ ਕਾਨਫਰੰਸ ਉਤੇ ਪੜ੍ਹੇ ਵਿਚਾਰੇ ਗਏ ਪਰਚਿਆ ਦਾ ਕੀ ਮੁੱਲ ਹੈ? ਇਹ ਸੁਆਲ ਉਹ ਸੁਆਲ ਹਨ ਜਿਨਾਂ ਦੇ ਦੁਆਲੇ ਦੁਆਲੇ ਪੰਜਾਬੀ ਸਾਹਿਤਕਾਰ ਘੁੰਮਦੇ ਨਜ਼ਰ ਆ ਰਹੇ ਹਨ।

ਇਸ ਵੇਲੇ ਸਾਡੀ ਅੱਖ ਕਾਨਫਰੰਸ ਵਲੋਂ ਲੋਚਨ ਸਿੰਘ ਬਖਸ਼ੀ ਦੀ ਸੰਪਾਦਨਾ ਹੇਠ ਛਪੇ ਅਤੇ ਉਂਝ ਪੜ੍ਹੇ ਗਏ ਉਨ੍ਹਾਂ ਸਾਰੇ 'ਖੋਜ ਪੱਤਰਾ' ਉਤੇ ਟਿੱਕੀ ਹੋਈ ਹੈ ਜਿਹੜੇ ਇਸ ਕਾਨਫਰੰਸ ਲਈ ਪੜ੍ਹੇ ਗਏ ਹਨ। ਆਸਫ਼ ਸ਼ਾਹਕਾਰ, ਡਾਕਟਰ ਪ੍ਰਮਿੰਦਰ ਸਿੰਘ,ਪ੍ਰੋ:ਪ੍ਰੀਤਮਸਿੰਘ ਅਤੇ ਡਾਕਟਰ ਜਗਤਾਰ ਸਿੰਘ ਗਰੇਵਾਲ ਹੋਰਾਂ ਦੇ ਕੁਝ ਕੁ ਪੱਤਰ ਕਾਨਫਰੰਸ ਵਿਚ ਪੜ੍ਹੇ ਹੋਣ ਦੇ ਬਾਵਜੂਦ ਇਸ ਕਿਤਾਬਚੇ ਦੇ ਘੇਰੇ ਤੋਂ ਬਾਹਰ ਰਹਿ ਗਏ ਹਨ ਫੇਰ ਵੀ ੧੫ ਖੋਜ ਪੱਤਰਾਂ ਨੂੰ ਸਮੇਟਦਾ ਹੋਇਆ ਇਹ ਕਿਤਾਬਚਾ ਜ਼ਿਕਰ ਯੋਗ ਵਸਤੂ ਹੈ।

ਇਹ ਪਰਚੇ ਸਾਹਿਤ ਅਤੇ ਸੰਸਕ੍ਰਿਤਕ ਖੇਤਰਾਂ ਵਿਚ ਵਖ ਵਖ ਵਰਗਾਂ ਵਖ ਵਖ ਸਾਹਿਤ-ਰੂਪਾਂ ਅਤੇ ਵਖ ਵਖ ਪ੍ਰਸਥਿਤੀਆਂ ਦੇ ਯੋਗਦਾਨ (ਦੇਣ) ਦਾ ਅਧਿਐਨ ਵੀ ਕਰਦੇ ਹਨ, ਇਨਾਂ ਵਰਗਾਂ, ਰੂਪਾਂ ਪ੍ਰਸਥਿਤੀਆਂ ਦੀ ਸਾਂਝ ਵੀ ਪਛਾਣਦੇ ਹਨ ਅਤੇ ਨਿੰਮ੍ਹਾ ਨਿੰਮ੍ਹਾ ਤੁਲਨਾਤਮਿਕ ਅਧਿਐਨ ਪੇਸ਼ ਕਰਨ ਦੇ ਯਤਨਾਂ ਵਿਚ ਵੀ ਹਨ।

ਇਨਾਂ ਪੰਦਰਾਂ ਵਿਚੋਂ ਲਗਪਗ ਤੀਜਾ ਹਿੱਸਾ ਪਰਚੇ ਅਜੇਹੇ ਹਨ, ਜਿਹੜੇ ਭਾਵੇਂ ਇਸ ਕਾਨਫਰੰਸ ਲਈ ਵਿਸ਼ੇਸ਼ ਤੌਰ ਤੇ ਨਹੀਂ ਲਿਖੇ ਗਏ ਪਰ ਕਾਨਫਰੰਸ ਉਤੇ ਪੜ੍ਹੇ ਜਾਣ ਲਈ ਲਿਜਾਏ ਗਏ ਅਤੇ ਤੀਜਾ ਹਿੱਸਾ ਅਜੇਹੇ ਹਨ ਜਿਹੜੇ ਕਾਨਫਰੰਸ ਦੀ ਲੋੜ ਸਾਰਨ ਲਈ ਕਾਹਲੀ ਕਾਹਲੀ ਤੁਥ ਮੁਥ ਕਰ ਲਏ ਗਏ ਹਨ ਤੇ ਬਾਕੀ ਬਚਦੇ ਤੀਜਾ ਹਿੱਸਾ ਪਰਚੇ ਉਕਤ ਦੋਹਾਂ ਮਜ਼ਬੂਰੀਆਂ ਦੀ ਸਾਂਝ ਜਿਹੀ ਵਿਚੋਂ ਉਦੈ ਹੋ ਰਹੇ ਹਨ ਮਸਾਂ ਇਕ ਅੱਧ ਪਰਚਾ ਹੀ ਅਜੇਹਾ ਲਭ ਰਿਹਾ ਹੈ ਜਿਹੜਾ ਲਿਖਿਆ ਵੀ ਵਿਸ਼ੇਸ਼ ਤੌਰ ਉਤੇ ਕਾਨਫਰੰਸ ਲਈ ਹੀ ਗਿਆ ਹੋਵੇ, ਕਿਸੇ ਕਾਹਲੀ ਜਾਂ ਕਿਸੇ ਮਜਬੂਰੀ ਦਾ ਝਾਉਲਾ ਵੀ ਨਾ ਪਾ ਰਿਹਾ ਹੋਵੇ—ਇਨਾਂ ਪਰਚਿਆਂ ਵਿਚ ਗਿਣਨਯੋਗ ਹਨ ਡਾਕਟਰ ਕੁਲਬੀਰ ਸਿੰਘ ਕਾਂਗ ਦਾ "ਪੰਜਾਬੀ ਸਭਿਆਚਾਰ ਦੇ ਪਸਾਰ ਅਤੇ ਸਭਿਆਚਾਰਕ ਵਟਾਂਦਰੇ ਵਿਚ ਪਰਵਾਸੀ ਲੇਖਕਾਂ ਦਾ ਯੋਗਦਾਨ, ਡਾਕਟਰ ਮਹਿੰਦਰ ਢੀਂਗੜਾ ਦਾ "ਵਿਦੇਸ਼ਾਂ ਵਿਚ ਵਸਦੇ ਪੰਜਾਬੀ ਕਹਾਣੀ ਲੇਖਕਾਂ ਦੀਆਂ ਕਹਾਣੀਆਂ ਦੀ ਮੂਲ ਸੰਵੇਦਨਾ" ਅਤੇ ਜਗਜੀਤ ਸਿੰਘ ਆਨੰਦ ਦਾ ਪਰਚਾ 'ਪੰਜਾਬੀ ਅਤੇ ਪੰਜਾਬੀ ਪੱਤਰਕਾਰੀ'।

ਡਾਕਟਰ ਕਾਂਗ ਨੇ ਆਪਣੇ ਪਰਚੇ ਵਿਚ ਜਿਸ ਸੂਖਮ-ਸਮੀਖਿਅਕ ਦ੍ਰਿਸ਼ਟੀ ਨਾਲ ਪਰਵਾਸੀ ਲੇਖਕਾਂ ਦੀਆਂ ਸਾਹਿਤ-ਘਾਲਨਾਣਾਂ ਦਾ ਬਦੇਸ਼ੀ ਸਮਾਜਾਂ ਦੀਆਂ ਪ੍ਰਸਥਿਤੀਆਂ ਨਾਲ ਮੇਰ ਕੇ ਅਧਿਐਨ ਕੀਤਾ ਹੈ ਨਿਸਚੇ ਹੀ ਸਭਿਆਚਾਰਕ-ਵਟਾਂਦਰੇ ਦੇ ਦਿਨਾਂ ਵਿਚ ਇਸਦਾ ਆਪਣੇ ਆਪ ਵਿਚ ਵੀ ਵਿਸ਼ੇਸ਼ ਮਹੱਤਵ ਹੈ। ਨੌਸਟੈਲਜੀਆ ਨੂੰ ਸ਼ਾਹਿਤਕਾਰਕ ਵਜੋਂ ਸਵੀਕਾਰਿਆ ਜਾਵੇ ਜਾਂ ਸਾਹਿਤ-ਜੁਗਤ ਵਜੋਂ? ਦੇ ਸੁਆਲ ਨੂੰ ਭਾਵੇਂ ਡਾਕਟਰ ਕਾਂਗ ਸਵਰਨ ਚੰਦਨ ਦਾ ਹਵਾਲਾ ਦੇ ਕੇ ਜਿਓਂ ਦਾ ਤਿਓਂ ਹੀ ਛੱਡ ਰਹੇ ਹਨ ਫੇਰ ਵੀ ਪਰਵਾਸੀ ਲੇਖਕਾਂ ਦੇ ਯੋਗਦਾਨ ਦੀ ਗੱਲ ਸਾਹਿਤ-ਸਿਧਾਂਤ ਦੀ ਏਸ ਪੱਧਰ ਤੱਕ ਪਹੁੰਚ ਕੇ ਕਰਨਾ ਅਧੁਨਿਕ ਸਮੀਖਿਆਕਾਰੀ ਦੇ ਪਾਸ ਦੀ ਝਲਕ ਦੇਂਦਾ ਹੈ।

ਡਾਕਟਰ ਮਹਿੰਦਰ ਢੀਂਗੜਾ ਵਲੋਂ ਕੀਤਾ ਗਿਆ ਵਿਦੇਸ਼ਾਂ ਵਿਚ ਵਸਦੇ ਪੰਜਾਬੀ ਕਹਾਣੀ ਲੇਖਕਾਂ ਦੀਆਂ ਕਹਾਣੀਆਂ ਦੀ ਮੂਲ ਸੰਵੇਦਨਾ ਦਾ ਅਧਿਐਨ ਸਾਹਿਤ-ਸੰਵੇਦਨਾ ਨੂੰ ਇੰਦਰਿਆਈ ਚੇਤਨਾ ਦੇ ਆਰਪਾਰ ਸਰਬਕਾਲਿਕ ਅਤੇ ਸਰਬਜਨਕ ਚੇਤਨਾ ਸਵੀਕਾਰਨ ਤਕ ਫੈਲਦਾ ਹੈ। ਇਸ ਤਰ੍ਹਾਂ ਸਾਹਿਤ-ਬੋਧ ਅਤੇ ਕਲਾ-ਬੋਧ ਨੂੰ ਬਰਾਬਰ ਪਧਤੀਆ ਰਖ ਕੇ ਕੀਤਾ ਗਿਆ ਇਹ

ਵਿਸ਼ਲੇਸ਼ਣ ਸਾਹਿਤ ਅਤੇ ਸੰਵੇਨਸ਼ੀਲਤਾ ਨੂੰ ਸਮਾਨਾਰਥਕ ਹੀ ਸਵੀਕਾਰ ਰਿਹਾ ਹੈ। ਇਹੀ ਅਧੁਨਿਕ ਸਮੀਖਿਆਕਾਰੀ ਦਾ ਪ੍ਰਯੋਜਨ ਜਾਂ ਪ੍ਰਕਾਰਜ ਹੈ।

ਜਗਜੀਤ ਸਿੰਘ ਆਨੰਦ ਵਲੋਂ 'ਪੰਜਾਬੀ ਅਤੇ ਪੰਜਾਬੀ ਪੱਤਰਕਾਰੀ' ਸੰਬੰਧੀ ਲਿਖਿਆ ਗਿਆ ਪਰਚਾ ਪੰਜਾਬੀ ਪੱਤਰਕਾਰੀ ਦਾ ਸੰਤੁਲਿਤ ਅਧਿਐਨ ਪੇਸ਼ ਕਰਦਾ ਹੈ। ਪੰਜਾਬੀ ਪੱਤਰਕਾਰੀ ਨੂੰ ਪਛਮੀ ਸਭਿਆਚਾਰ ਦੇ ਮਾੜੇ ਪੱਖਾਂ ਦੀ ਨਕਲ ਤੋਂ ਸੁਚੇਤ ਕਰਦਾ ਹੋਇਆ ਇਹ ਯਤਨ ਅਧੁਨਿਕ ਪੰਜਾਬੀ ਪੱਤਰਕਾਰੀ ਦੀ ਹੋਰ ਆਧੁਨਿਕ ਲੋੜ ਉਤੇ ਵੀ ਜ਼ੋਰ ਦਿੰਦਾ ਹੈ। ਪਰਚੇ ਵਿਚ ਪੰਜਾਬੀ ਪੱਤਰਕਾਰੀ ਦੇ ਇਤਿਹਾਸ ਨੂੰ ਨਵੇਂ ਸਿਰੇ ਤੋਂ ਅੰਕਤ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਅਧੀਨ ਪ੍ਰੋ: ਗੁਰਮੁਖ ਸਿੰਘ ਦੇ 'ਗੁਰਮੁਖੀ' ਨੂੰ ਜਿਹੜਾ ਕਿ ਅਜੋਕੀ ਸਦੀ ਦੇ ਪਹਿਲੇ ਦਹਾਕੇ ਵਿਚ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਹੋਇਆ, ਪੰਜਾਬੀ ਦਾ ਪਹਿਲਾ ਪਰਚਾ ਸਵੀਕਾਰਨਾ ਹੀ ਵਧੇਰੇ ਸਾਰਥਿਕ ਪ੍ਰਤੀਤ ਹੁੰਦਾ ਹੈ।

'ਭਾਰਤ ਅਤੇ ਸਿਆਮ ਵਿਚ ਸਭਿਆਚਾਰਕ ਅਤੇ ਸੰਸਕ੍ਰਿਤਕ ਸਾਂਝ' ਨੂੰ ਉਜਾਗਰ ਕਰ ਰਿਹਾ ਡਾਕਟਰ ਸੁਤਿੰਦਰ ਸਿੰਘ ਨੂਰ ਦਾ ਪਰਚਾ ਭਾਵੇਂ ਇਸ ਕਾਨਫਰੰਸ ਲਈ ਵਿਸ਼ੇਸ਼ ਤੌਰ ਉਤੇ ਹੀ ਲਿਖਿਆ ਗਿਆ ਹੈ ਪਰ ਇਸ ਵਲੋਂ ਆਪਣੇ ਆਪ ਉਤੇ ਕਾਹਲ ਦਾ ਅਰੋਪਣ ਲਗਵਾਉਣ ਤੋਂ ਬਚ ਸਕਣਾ ਮੁਸ਼ਕਲ ਜਾਪਦਾ ਹੈ। ਪਰਚਾਕਾਰ ਨੇ ਸੰਸਕ੍ਰਿਤ, ਪਾਲੀ ਅਤੇ ਪੰਜਾਬੀ ਭਾਸ਼ਾ ਨਾਲ ਸਿਆਮੀ ਭਾਸ਼ਾ ਦੇ ਮਿਲਦੇ ਜੁਲਦੇ ਸ਼ਬਦਾਂ ਦਾ ਸਹਾਰਾ ਲੈ ਕੇ ਦੋਹਾਂ ਸੰਸਕ੍ਰਿਤੀਆਂ ਵਿਚ ਸਾਂਝ ਪਛਾਨਣ ਦਾ ਜਿਹੜਾ ਯਤਨ ਕੀਤਾ ਹੈ ਉਹ ਆਪਣੇ ਆਪ ਵਿਚ ਗੈਰ-ਵਿਗਿਆਨਕ ਪਹੁੰਚ ਹੈ। ਪੰਜਾਬੀ ਅਤੇ ਥਾਈ ਭਾਸ਼ਾਵਾਂ ਦੇ ਟੋਨਲ ਭਾਸ਼ਾਵਾਂ ਹੋਣ ਦੇ ਜਿਸ ਨੁਕਤੇ ਨੂੰ ਵਿਸਤਾਰ ਕੇ ਇਹ ਪਹੁੰਚ ਵਿਗਿਆਨਕ ਹੋ ਸਕਣੀ ਸੀ ਉਥੇ ਆ ਕੇ ਪਰਚਾ ਸਮਾਪਤ ਹੋ ਜਾਂਦਾ ਹੈ। ਸਭਿਆਚਾਰਕ ਅਤੇ ਸੰਸਕ੍ਰਿਤਕ ਸ਼ਬਦਾਂ ਨੂੰ ਕਾਲਿਕ ਪ੍ਰਸੰਗ ਵਿਚ ਰਖ ਕੇ ਵਖਰੇ ਵਖਰੇ ਅਰਥਾਂ ਵਿਚ ਸਵੀਕਾਰਨਾ ਵੀ ਖਟਕ ਰਿਹਾ ਹੈ—ਸਭਿਆਚਾਰ ਅਤੇ ਸੰਸਕ੍ਰਿਤੀ ਇਸ ਪਰਚੇ ਅਨੁਸਾਰ ਦੋ ਵਖ ਵਖ ਧੱਧਰਾਂ ਹਨ—ਪਰ ਕਿਵੇਂ ? ਪਰਚਾ ਚੁੱਪ ਹੈ। ਭਾਰਤੀ ਨਾਚ-ਕਲਾਵਾਂ, ਨਾਟ-ਪ੍ਰਥਾਵਾਂ ਅਤੇ ਤਿਓਹਾਰਾਂ ਨਾਲ ਮਿਲਦੇ ਜੁਲਦੇ ਥਾਈ ਤਿਓਹਾਰਾਂ ਦਾ ਤੁਲਨਾਤਮਿਕ ਅਧਿਐਨ ਭਾਵੇਂ ਸੰਕੇਤਕ ਧੱਧਰ ਤੇ ਹੀ ਹੋ ਸਕਿਆ ਹੈ ਪਰ ਪਰਚੇ ਨੂੰ ਕੁਝ ਸਾਰਥਿਕ ਬਣਾ ਰਿਹਾ ਹੈ।

ਪਾਕਿਸਤਾਨੀ ਪੰਜਾਬੀ ਸਾਹਿਤ (ਰਣਧੀਰ ਸਿੰਘ ਚੰਦ) ਪੰਜਾਬੀ ਥੀਏਟਰ : ਇਤਿਹਾਸਕ ਪਰਿਪੇਖ ਵਿਚ (ਆਤਮਜੀਤ) ਸੂਫੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ (ਡਾ: ਹਰਨਾਮ ਸਿੰਘ ਸ਼ਾਨ) ਅਤੇ ਸੂਫ਼ੀ ਪਰੰਪਰਾ ਤੇ ਸ਼ੇਖ ਬਾਬਾ ਫ਼ਰੀਦ (ਡਾਕਟਰ ਕਰਤਾਰ ਸਿੰਘ ਸੂਰੀ) ਆਦਿ ਕੁਝ ਅਜੇਹੇ ਪਰਚੇ ਹਨ ਜਿਹੜੇ ਤਤਕਾਲੀਨ ਨਾਲੋਂ ਵਧੇਰੇ ਸਰਬਕਾਲਿਕ ਸਾਹਿਤ-ਸਮੀਖਿਅਕ ਮਹੱਤਤਾ ਰਖਦੇ ਹਨ। ਸ਼ਾਇਦ ਇਸੇ ਕਰਕੇ ਇਹ ਪਰਚੇ ਕਾਨਫਰੰਸ ਲਈ ਵਿਸ਼ੇਸ਼ ਤੌਰ ਉਤੇ ਨਾ ਲਿਖੇ ਹੋਣ ਦੇ ਬਾਵਜੂਦ ਕਾਨਫਰੰਸ ਲਈ ਪੜ੍ਹੇ ਜਾਣ ਵਾਲੇ ਪਰਚਿਆਂ ਵਿਚ ਸ਼ਾਮਲ ਕਰ ਲਏ ਗਏ ਹਨ। ਡਾਕਟਰ ਚੰਦ ਦਾ ਪਰਚਾ ਭਾਵੇਂ ਨਵੀਂ ਅਤੇ ਸੋਧੀ ਹੋਈ ਸ਼ਕਲ ਵਿਚ ਹੀ ਸਾਹਮਣੇ ਆਇਆ ਹੈ ਪਰ ਦੂਸਰੇ ਸਾਰੇ ਪਰਚੇ ਤਾਂ ਇਨਾਂ ਸ਼ਕਲਾਂ ਵਿਚ ਹੀ ਪਹਿਲਾਂ ਵੀ ਹੋਰ ਪਤਰਕਾਵਾਂ ਵਿਚ ਛਪ ਹੀ ਚੁੱਕੇ ਹਨ ਜਾਂ ਗੋਸ਼ਟੀਆਂ ਵਿਚ ਪੜ੍ਹੇ ਜਾ ਚੁਕੇ ਹਨ ਜਾਂ ਥੀਸਿਸਾਂ ਵਿਚ ਅੰਕਤ ਹੋ ਚੁਕੇ ਹਨ। ਇਸੇ ਲੜੀ ਦਾ ਇਕ ਹੋਰ ਪਰਚਾ ਹੈ ਸਵਿੰਦਰ ਸਿੰਘ ਉਪਲ ਦਾ ਪਰਚਾ ਜਿਹੜਾ 'ਗੁਰੂ ਸਾਹਿਬ ਦੀ ਪੰਜਾਬੀ ਸਾਹਿਤ ਨੂੰ ਦੇਣ' ਸੰਬੰਧੀ ਫੇਰ ਤੋਂ ਲਿਖਿਆ ਗਿਆ ਹੈ।

ਪੰਜਾਬੀ ਭਾਸ਼ਾ ਨੂੰ 'ਅਪੇਰਾ ਦੀ ਦੇਣ' ਸੰਬੰਧੀ ਲਿਖਿਆ ਗਿਆ ਡਾਕਟਰ ਸ਼ੰਨੋ ਖੁਰਾਣਾ ਦਾ ਪਰਚਾ ਆਪਣੇ ਆਪ ਵਿਚ ਅਦੁਤੀ ਹੈ। ਦਿਲਚਸਪ ਗੱਲ ਇਹ ਹੈ ਕਿ ਪੰਜਾਬੀ ਵਿਚ ਅਪੇਰੇ ਨੂੰ ਮੁੜ ਤੋਂ ਸੁਰਜੀਤ ਕਰਨ ਅਤੇ ਨਵੀਆਂ ਸਿਖਰਾਂ ਤੱਕ ਲਿਜਾਣ ਦਾ ਸਿਰਜਣਾਤਮਿਕ ਕੰਮ ਵੀ ਸ੍ਰੀਮਤੀ ਸ਼ੰਨੋ ਨੂੰ ਆਪ ਹੀ ਕਰਨਾ ਪੈ ਰਿਹਾ ਹੈ ਅਤੇ ਇਸ ਕਾਨਫਰੰਸ ਲਈ ਇਸ ਰੂਪ ਬਾਰੇ ਸਮੀਖਿਅਕ ਚਰਚਾ ਵੀ ਉਨਾਂ ਨੂੰ ਆਪ ਹੀ ਕਰਨੀ ਪਈ ਹੈ। ਕੁਝ ਇਸੇ ਤਰ੍ਹਾਂ ਦਾ ਕੰਮ ਬਚਿੰਤ ਕੌਰ ਦੇ ਜ਼ਿੰਮੇ ਆਇਆ ਹੈ। ਕੁਝ ਤਾਂ ਲੇਖਕ ਨੂੰ ਔਰਤ-ਮਰਦ ਦੇ ਵਖ ਵਖ ਗਰੁੱਪ ਵਿਚ ਸਵੀਕਾਰ ਕੇ ਅਧਿਐਨ ਕਰਨ ਦਾ ਉਂਝ ਹੀ ਸਮਾਂ ਨਹੀਂ ਰਿਹਾ ਫੇਰ ਸਿਰਜਣਾਤਮਿਕ ਵਿਅਕਤੀ ਨੂੰ ਸਮੀਖਿਆ ਦਾ ਕਾਰਜ ਸੌਂਪ ਦੇਣਾ ਦੂਸਰੀ ਦਿਲਚਸਪੀ ਹੈ। ਬਚਿੰਤ ਕੌਰ ਦਾ ਵਿਚਾਰ ਹੈ ਕਿ "ਮੁੱਠੀ ਭਰ ਇਸਤਰੀ ਲੇਖਕਾਵਾਂ ਦੀ ਪੰਜਾਬੀ ਸਾਹਿਤ ਨੂੰ ਜੋ ਦੇਣ ਹੈ ਉਹ ਮਰਦ ਲੇਖਕ ਕਦੇ ਵੀ ਪੰਜਾਬੀ ਸਾਹਿਤ ਨੂੰ ਨਹੀਂ ਸਨ ਦੇ ਸਕਦੇ"—ਕਿਓਂ ? ਇਸਦਾ ਕੋਈ ਜੁਆਬ ਨਹੀਂ ਹੈ। ਇਹ ਠੀਕ ਹੈ ਕਿ ਇਸਤਰੀ ਲੇਖਕਾਵਾਂ ਨੇ ਵੀ ਪੰਜਾਬੀ ਸਾਹਿਤ ਦੇ "ਖਜ਼ਾਨੇ ਭਰਪੂਰ" ਕਰਨ ਵਿਚ

ਯਥਾਯੋਗ ਹਿੱਸਾ ਪਾਇਆ ਹੈ ਪਰ ਵਿਅਕਤੀ-ਬਰਾਬਰਤਾ ਦਾ ਢੰਡੋਰਾ ਪਿਟਦੀਆਂ ਔਰਤ ਲੇਖਕਾਵਾਂ ਵਲੋਂ ਆਪਣੇ ਆਪ ਨੂੰ ਆਪੇ ਮਰਦ ਨਾਲੋਂ ਨਿਖੇੜ ਕੇ ਵੇਖਣ ਦੀ ਇਹ ਰੁਚੀ ਭਲਾ ਕਿੰਨੀ ਕੁ ਠੀਕ ਹੈ ? "ਭਲਾ ਵਫ਼ਾ ਦਾ ਬਦਲਾ ਵਫ਼ਾ ਨਾਲ"—ਸਾਹਿਤ ਵਿਚ ਕਿਵੇਂ ਤਾਰਿਆ ਜਾ ਸਕਦਾ ਹੈ ?

ਰਹੀ ਗੱਲ ਨਾਮਧਾਰੀ ਲਹਿਰ ਦਾ ਸਮਾਜਿਕ ਨਵ-ਉਸਾਰੀ ਵਿਚ ਯੋਗਦਾਨ (ਡਾਕਟਰ ਆਤਮ ਹਮਰਾਹੀ) ਅਤੇ 'ਪੰਜਾਬੀ ਦੇ ਵਿਕਾਸ ਵਿਚ ਨਾਮਧਾਰੀਆਂ ਦਾ ਯੋਗਦਾਨ' (ਪ੍ਰੀਤਮ ਸਿੰਘ ਪੰਛੀ) ਦੀ। ਨਾਮਧਾਰੀ ਲਹਿਰ ਦੇ ਸ਼ੁਰੂਆਤ ਦੇ ਇਤਿਹਾਸਕ ਪ੍ਰਸੰਗ ਅਤੇ ਇਤਿਹਾਸਕ ਮਹੱਤਤਾ ਦਾ ਅਧਿਐਨ ਕਰਦੇ ਹੋਏ ਡਾਕਟਰ ਹਮਰਾਹੀ ਨਾਮਧਾਰੀ ਦਰਬਾਰ ਦੇ ਆਪਣੇ ਬਲਵਾਨ ਸਭਿਆਚਾਰ ਨੂੰ ਆਦਰਸ਼ਕ ਰੂਪ ਵਿਚ ਸੁਰਜੀਤ ਕਰਨ ਦੀਆਂ ਅਗਲੇਰੀਆਂ ਸੰਭਾਵਨਾ ਦੀ ਆਸ ਤੱਕ ਪਹੁੰਚਦੇ ਹਨ। ਆਪਣੇ ਬਾਰਾਂ ਸਫ਼ੇ ਦੇ ਪਰਚੇ ਵਿਚ ਡਾਕਟਰ ਹਮਰਾਹੀ ਨੇ ਪ੍ਰਸਿੱਧ ਇਤਿਹਾਸ-ਕਾਰਾਂ ਅਤੇ ਜੀਵਨੀ ਲੇਖਕਾਂ ਦੇ ਭਰਪੂਰ ਹਵਾਲਿਆਂ ਸਹਿਤ ਆਪਣੇ ਵਿਸ਼ੇ ਨੂੰ ਵਧੇਰੇ ਸਾਰਥਿਕਤਾ ਨਾਲ ਵਿਸ਼ਲੇਸ਼ਣਾਉਣ ਦਾ ਭਰਪੂਰ ਯਤਨ ਕੀਤਾ ਹੈ : ਸਿਖ ਰਾਜ ਦੀ ਅਧੋਗਤੀ ਉਪਰੰਤ ਸਿੱਖੀ ਨੂੰ ਨਵੇਂ ਸੰਦਰਭ ਵਿਚ, ਨਵੀਂ ਰੂਹ ਫੂਕ ਕੇ ਨਵੇਂ ਸੰਗਠਨ ਦੇ ਰੂਪ ਵਿਚ ਪੁਨਰਗਠਤ ਕਰਨ ਵਿਚ ਸਤਿਗੁਰੂ ਰਾਮ ਸਿੰਘ ਹੋਰਾਂ ਦੀ ਮਹਾਨਤਾ ਨੂੰ ਉਜਾਗਰ ਕਰਦਾ ਹੋਇਆ ਇਹ ਪਰਚਾ ਬਹੁ-ਪੱਖੀ ਵਿਸਤਾਰ ਵਾਲਾ ਹੈ। ਪਰ ਆਪਣੇ ਵਿਸ਼ੇ ਬਾਰੇ ਬਹੁਤ ਕੁਝ ਅਧੂਰਾ ਛੱਡ ਗਿਆ ਹੈ ਪ੍ਰੀਤਮ ਸਿੰਘ ਪੰਛੀ ਹੋਰਾਂ ਨੇ 'ਪੰਜਾਬੀ ਦੇ ਵਿਕਾਸ ਵਿਚ ਨਾਮਧਾਰੀਆਂ ਦਾ ਯੋਗਦਾਨ' ਸੀਮਤ ਸ਼ਬਦਾਂ ਵਿਚ ਹੀ ਸਮੇਟਣ ਦਾ ਯਤਨ ਕੀਤਾ ਹੈ। ਸੀਮਤ ਸ਼ਬਦਾਂ ਦੀ ਇਸ ਮਜਬੂਰੀ ਵਿਚ ਪੰਛੀ ਹੋਰੀਂ ਪੰਜਾਬੀ ਦੇ ਵਿਕਾਸ ਵਿਚ ਨਾਮਧਾਰੀ ਦਰਬਾਰ ਵਲੋਂ ਘਾਲੀ ਗਈ ਘਾਲਣਾ ਦਾ ਵਿਧੀਵਤ ਜ਼ਿਕਰ ਕਰਨ ਵਿਚ ਤਾਂ ਅਸਮਰਥ ਰਹੇ ਹੀ ਹਨ ਸਗੋਂ ਤੁਥਾਤਮਿਕ ਜ਼ਿਕਰ ਵਿਚ ਵੀ ਉਹ ਬਹੁਤ ਕੁਝ ਭੁਲਾ ਗਏ ਹਨ। ਅਜੇਹਾ ਭਾਵੇਂ ਕਾਹਲ ਦੀ ਮਜ਼ਬੂਰੀ ਕਰਕੇ ਹੀ ਹੋਇਆ ਹੋਵੇਗਾ ? ਆਪਣੇ ਸਵਾ ਕੁ ਤਿੰਨ ਸਫ਼ਿਆਂ ਦੇ ਪਰਚੇ ਵਿਚ ਸਤਿਗੁਰੂ ਰਾਮ ਸਿੰਘ ਦੇ ਮੁਢਲੇ ਯਤਨਾਂ ਦਾ ਕੁਝ ਜ਼ਿਕਰ ਕਰਨ, ਤੋਂ ਬਅਦ. ਉਹ ਬਾਬਾ ਕਾਲੂ ਸਿੰਘ ਦੀ ਇਕ ਕਵਿਤਾ ਦਾ ਹਵਾਲਾ ਦੇ ਕੇ ਸਿਧੇ ਭੈਣੀ ਸਾਹਿਬ ਦੇ ਕਵੀ-ਦਰਬਾਰ ਉਤੇ ਪਹੁੰਚ ਗਏ। ਨਾਮਧਾਰੀ ਦਰਬਾਰ ਵਲੋਂ ਕੁਝ ਗੈਰ-ਨਾਮਧਾਰੀ ਸਾਹਿਤਕਾਰਾਂ ਦੇ ਸਨਮਾਨ ਦਾ ਜ਼ਿਕਰ ਕਰਨ ਤੋਂ ਬਿਨਾਂ ਨਾਮਧਾਰੀ ਪਰਚਿਆਂ ਦੇ ਓਪਰੇ ਜ਼ਿਕਰ ਅਤੇ ਸਤਿਗੁਰੂ ਜਗਜੀਤ ਸਿੰਘ ਹੋਰਾਂ ਵਲੋਂ ਜਿਸ ਕਾਨਫਰੰਸ ਲਈ ਇਹ ਪਰਚਾ ਪੜ੍ਹਿਆ ਜਾਣਾ ਹੈ ਉਸ ਕਾਨਫਰੰਸ ਲਈ ਦਿਤੀ ਗਈ ਸਹਾਇਤਾ ਦਾ ਜ਼ਿਕਰ ਕਰਕੇ ਪਰਚਾ ਸਮਾਪਤ ਹੋ ਜਾਂਦਾ ਹੈ। ਨਾਮਧਾਰੀ ਪਰਿਵਾਰ ਵਲੋਂ ਛਪਦੇ ਪਰਚਿਆਂ, ਉਨਾਂ ਵਿਚ ਛਪਦੀ ਸਾਮਗਰੀ, ਉਨਾਂ ਦੀ ਸੰਪਾਦਨਾ ਦਾ ਪੱਧਰ, ਗੈਰ ਨਾਮਧਾਰੀ ਪਰਚਿਆਂ ਲਈ ਦਿਤੇ ਯੋਗਦਾਨ, ਲੇਖਕਾਂ ਦੇ ਸੰਗਠਨਾਂ ਨੂੰ ਨਾਮਧਾਰੀ ਦਰਬਾਰ ਵਲੋਂ ਦਿਤੀ ਜਾਂਦੀ ਸਮੇਂ ਸਮੇਂ ਸਿਰ ਮਾਇਕ ਸਹਾਇਤਾ, ਕੇਂਦਰੀ ਪੰਜਾਬੀ ਲੇਖਕ ਸਭਾ, ਤੇ ਪੰਜਾਬੀ ਸਾਹਿਤ ਅਕਾਦਮੀ ਦੀਆਂ ਜੁਬਲੀ ਕਾਨਫਰੰਸਾਂ ਵਿਚ ਨਾਮਧਾਰੀ ਦਰਬਾਰ ਵਲੋਂ ਪਾਏ ਹਿਸੇ, ਲੋੜਵੰਦ ਅਤੇ ਹੋਰ ਪੀੜਤ ਲੇਖਕਾਂ ਨੂੰ ਸਮੇਂ ਸਮੇਂ ਦਿਤੀ ਮਾਲੀ ਮਦਦ—ਕੁਝ ਵੀ ਤਾਂ ਤਥਾਂ ਦੀ ਪਧਰ ਉਤੇ ਵੀ ਇਸ ਪਰਚੇ ਵਿਚ ਨਹੀਂ ਹੈ। ਕੇਂਦਰੀ ਪੰਜਾਬੀ ਲੇਖਕ ਸਭਾ ਲਈ ਸਤਿਗੁਰੂ ਪਰਤਾਪ ਸਿੰਘ ਵਲੋਂ ਕੀਤੀ ਗਈ ਜ਼ਮੀਨ ਦੀ ਪੇਸ਼ਕਸ਼ ਦਾ ਜ਼ਿਕਰ ਜ਼ਰੂਰ ਹੈ ਪਰ ਇਹ ਵੀ ਸਿਰਫ਼ ਇਥੋਂ ਤੱਕ ਹੀ......।

ਪਰਚਿਆਂ ਉਤੇ ਬਹਿਸ ਵਿਚ ਹਿੱਸਾ ਲੈਂਦਿਆਂ ਹੋਇਆ ਸ੍ਰੀ ਅਮਰ ਭਾਰਤੀ ਨੇ ਵੀ ਪੰਛੀ ਹੋਰਾਂ ਦੇ ਪਰਚੇ ਨੂੰ ਅਧੂਰਾ ਕਿਹਾ। ਉਨ੍ਹਾਂ ਦਾ ਇਤਰਾਜ਼ ਸੀ ਕਿ ਨਾਮਧਾਰੀਆਂ ਨੇ ਗੁਰਮੁਖੀ ਅਖਰਾਂ ਵਿਚ ਪੰਜਾਬੀ ਲਿਖੇ ਜਾਣ ਦੀ ਮੁਹਿੰਮ ਵਿਚ ਸਭ ਤੋਂ ਵਧ ਅਤੇ ਸਭ ਤੋਂ ਪਹਿਲਾ ਅਤੇ ਮੁਢਲਾ ਹਿੱਸਾ ਪਾਇਆ—ਮੁਢਲੇ ਸਮੇਂ ਵਿਚ ਤਾਂ ਇਥੋਂ ਤਕ ਕਿ ਅਕਾਲ ਤਖਤ ਤੋਂ ਹੁਕਮਨਾਮੇ ਵੀ ਫਾਰਸੀ ਅਖਰੀ ਪੰਜਾਬੀ ਵਿਚ ਹੀ ਜਾਰੀ ਹੁੰਦੇ ਰਹੇ ਹਨ ਅਤੇ ਇਹ ਕੰਮ ੧੯੪੭ ਤਕ ਬਰਾਬਰ ਹੁੰਦਾ ਰਿਹਾ—ਅੰਗਰੇਜ਼ੀ ਦਾ ਬਾਈਕਾਟ ਨਾਮਧਾਰੀ ਲਹਿਰ ਨੇ ਸ਼ੁਰੂ ਕੀਤਾ—ਪਰ ਪੰਛੀ ਹੋਰਾਂ ਦੇ ਪਰਚੇ ਵਿਚ ਇਹ ਜ਼ਿਕਰ ਇਸ ਤਰਜ਼ ਵਿਚ ਨਹੀਂ ਆਇਆ ਅਤੇ ਨਾ ਹੀ ਪੰਛੀ ਹੋਰਾਂ ਨੇ ਨਾਮਧਾਰੀ ਲੇਖਕਾਂ ਦੀਆਂ ਪੁਸਤਕਾਂ ਦਾ ਵਿਧੀਵਤ ਅਤੇ ਮੁਕੰਮਲ ਜ਼ਿਕਰ ਕੀਤਾ ਅਤੇ ਨਾ ਹੀ ਗੈਰ ਨਾਮਧਾਰੀ ਲੇਖਕਾਂ ਵਲੋਂ ਨਾਮਧਾਰੀ ਲਹਿਰ ਬਾਰੇ ਕੀਤੇ ਗਏ ਕੰਮਾਂ ਦਾ, ਖੋਜਕਾਰਜਾਂ ਦਾ ਕੋਈ ਚਰਚਾ ਕੀਤਾ।

ਇਸ ਕਿਤਾਬਚੇ ਚੋਂ ਬਾਹਰ ਰਹਿ ਗਏ ਪਰਚਿਆਂ ਵਿਚੋਂ ਪਾਕਿਸਤਾਨੀ ਲੇਖਕ ਆਸਿਫ ਸ਼ਾਹਕਾਰ ਦਾ ਪਰਚਾ "ਪੰਜਾਬੀਅਤ ਤੇ ਪੰਜਾਬੀ" ਸਭ ਤੋਂ ਵਧ ਚਰਚਾ ਦਾ ਵਿਸ਼ਾ ਬਣਿਆ। ਆਪਣੇ ਪਰਚੇ ਵਿਚ ਸ਼ਾਹਕਾਰ ਨੇ 'ਪੰਜਾਬੀਅਤ ਨੂੰ ਨਿਰੋਲ ਪੰਜਾਬੀਅਤ ਵਜੋਂ ਪਛਾਨਣ ਦਾ

ਸੁਆਲ ਉਠਾਇਆ—ਅਜੇਹੀ ਪੰਜਾਬੀਅਤ ਜਿਸ ਵਿਚ ਧਰਮ ਦਾ ਦਖਲ ਨਾ ਹੋਵੇ ਅਜੇਹੀ ਪੰਜਾਬੀਅਤ ਜਿਸ ਵਿਚ ਇਲਾਕਾਪ੍ਰਸਤੀ ਹੀ ਭਾਰੂ ਨਾ ਹੋਵੇ......ਉਨ੍ਹਾਂ ਕਿਹਾ "ਮੈਨੂੰ ਹਿੰਦੋਸਤਾਨੀ ਪੰਜਾਬ ਵਿਚ ਕਿਧਰੇ ਅਹਿਮਦ ਖਾਂ ਖਰਲ, ਮੁਰਾਦ ਫਤਿਆਣਾ ਤੇ ਸਾਰੰਗ ਦਾ ਕੋਈ ਬੁੱਤ ਨਹੀਂ ਦਿਸਿਆ। ਕਿਧਰੇ ਦੁੱਲੇ ਭੱਟੀ ਦੇ ਨਾਂਅ ਦੀ ਸੜਕ, ਲਾਇ-ਬਰੇਰੀ ਤੇ ਯੂਨੀਵਰਸਟੀ ਵੀ ਨਹੀਂ"...ਉਨ੍ਹਾਂ ਸੁਆਲ ਕੀਤਾ "ਕੀ ਕੋਈ ਅਜੇਹੀ ਪੰਜਾਬੀਅਤ ਨਿਗਰ ਤੇ ਨਿਰੋਲ ਪੰਜਾਬੀਅਤ ਅਖਵਾ ਸਕਦੀ ਏ ? ਉਹਦੇ ਇਹ ਸੁਆਲ ਸਾਡੇ ਪੰਜਾਬ ਪੰਜਾਬੀ ਤੇ ਪੰਜਾਬੀਅਤ' ਦੇ ਢੰਡਾਬਰਦਾਰਾਂ ਲਈ ਹਨ—ਜਿਹਨਾਂ ਉਤੇ ਗੌਰ ਕਰਨਾ ਉਨ੍ਹਾਂ ਦਾ ਮੁਢਲਾਂ ਧਰਮ ਹੋਣਾ ਚਾਹੀਦਾ ਹੈ।

ਡਾਕਟਰ ਜਗਤਾਰ ਸਿੰਘ ਗਰੇਵਾਲ ਨੇ "ਮਹਾਰਾਜਾ ਰਣਜੀਤ ਸਿੰਘ ਤੇ ਪੰਜਾਬੀ ਸਾਹਿਤ" ਸੰਬੰਧੀ ਪੜ੍ਹੇ ਆਪਣੇ ਪਰਚੇ ਵਿਚ ਭਾਰਤੀ ਕੌਮੀਅਤਾਂ ਦੇ ਇਤਿਹਾਸ ਬਾਰੇ ਵੀ ਕੁਝ ਗੱਲਾਂ ਕੀਤੀਆਂ ਤੇ ਮਹਾਰਾਜਾ ਤੋਂ ਪਹਿਲਾਂ ਦੇ ਪੰਜਾਬੀ ਸਾਹਿਤ ਬਾਰੇ ਵੀ। ਉਨਾਂ ਦੇ ਪਰਚੇ ਵਿਚ ਆਈ ਇਤਿਹਾਸਕ ਵੇਰਵੇ ਹਿਤ ਗੱਲ ਇਹ ਸੀ ਕਿ ਆਰੀਆਂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਵੀ ਪਛਮੀਂ ਯੂ. ਪੀ, ਅਤੇ ਗੁਜਰਾਤ ਵਿਚ ਹੋਰ ਸਭਿਆਤਾਵਾਂ ਸਨ—ਤੇ ਸਿੰਧ ਘਾਟੀ ਦੇ ਲੋਕ ਭਾਰਤ ਵਿਚ ਆਏ ਸਨ। ਪੁਰਾਤਨ ਅਤੇ ਮਧ ਕਾਲੀ ਸਾਹਿਤ ਦੀ ਬੋਲੀ ਪੰਜਾਬੀ ਕਿਉਂ ਬਣੀ ? ਉਤੇ ਚਰਚਾ ਕਰਦਿਆਂ ਉਨਾਂ ਨੇ ਇਸਨੂੰ ਉਸ ਵੇਲੇ ਦੇ ਲੋਕਾਂ ਦੀ ਆਮ ਬੋਲ ਚਾਲ ਦੀ ਭਾਸ਼ਾ ਕਿਹਾ ਅਤੇ ਕਿਹਾ ਕਿ ਬਾਬਾ ਫਰੀਦ ਅਤੇ ਗੁਰੂ ਨਾਨਕ ਆਮ ਲੋਕਾਂ ਤੱਕ ਆਪਣਾ ਸੰਦੇਸ਼ ਪਹੁੰਚਉਣਾ ਚਾਹੁੰਦੇ ਸਨ ਇਸ ਕਰਕੇ ਉਨਾਂ ਨੇ ਪੰਜਾਬੀ ਨੂੰ ਆਪਣਾ ਮਾਧਿਅਮ ਬਣਾਇਆ। ਪਰ ਬਹਿਸ ਦੌਰਾਨ ਉੱਠੇ ਪ੍ਰੋ: ਜਸਪਾਲ ਸਿੰਘ ਦੇ ਇਸ ਸੁਆਲ ਦਾ ਉਹ ਤਸਲੀ-ਬਖ਼ਸ਼ ਜਵਾਬ ਨਾ ਦੇ ਸਕੇ ਕਿ ਕੀ ਸ਼ਾਇਰੀ ਵੀ ਸੋਚ ਸਮਝ ਕੇ ਜਿਹੜੀ ਮਰਜ਼ੀ ਬੋਲੀ ਵਿਚ ਕੀਤੀ ਜਾ ਸਕਦੀ ਹੈ ? ਡਾਕਟਰ ਬਲਬੀਰ ਸਿੰਘ ਸੰਧੂ ਵਲੋਂ ਪੁਛੇ ਗਏ ਤਥਾਤਮਿਕ ਸੁਆਲ ਕਿ ਮਹਾਰਾਜ ਨੇ ਆਪਣੇ ਕਾਲ ਵਿਚ ਕਿਹੜੇ ਲੇਖਕਾਂ ਨੂੰ ਪੰਜਾਬੀ ਕਰਕੇ ਸਨਮਨਿਆ ਜਾਂ ਕਿੰਨਾ ਖਰਚ ਪੰਜਾਬੀ ਲਈ ਕੀਤਾ ਨੂੰ ਵੀ ਉਹ ਇਕ ਰਹਿ ਕੇ ਟਾਲ ਗਏ ਕਿ ਗੱਲ ਤੱਥਾਂ ਦੀ ਨਹੀਂ ਸਮੁਚੀ ਪਹੁੰਚ ਦੀ ਹੀ ਹੈ। ਬਹਿਸ ਦਾ ਜਆਬ ਦੇਂਦਿਆਂ ਸਗੋਂ ਉਨਾਂ ਇਹ ਦਸਿਆ ਕਿ ਰਣਜੀਤ ਸਿੰਘ ਨੇ ਅਹਿਮਦ ਯਾਰ ਨੂੰ ਪੰਜਾਬੀ ਵਿਚ ਲਿਖਣ ਨਾਲੋਂ ਫ਼ਾਰਸੀ ਵਿਚ ਲਿਖਣ ਨੂੰ ਤਰਜੀਹ ਦੇਣ ਲਈ ਕਿਹਾ ਸੀ। ਡਾਕਟਰ ਕਾਂਗ ਦੇ ਇਸ ਸੁਆਲ ਦਾ ਜੁਆਬ ਦੇਂਦਿਆਂ ਕਿ ਕੀ ਰਣਜੀਤ ਸਿੰਘ ਦਾ ਰਾਜ 'ਖਾਲਸਾ ਰਾਜ' ਸੀ ਡਾਕਟਰ ਗਰੇਵਾਲ ਨੇ ਕਿਹਾ—ਇਹ ਨਹੀਂ ਕਿਹਾ ਜਾ ਸਕਦਾ—ਖਾਲਸਾ ਸ਼ਬਦ ਸਿਰਫ਼ ਉਸਦੇ ਸਿਖ ਹੋਣ ਕਰਕੇ ਵਿਅਕਤੀਗਤ ਤੌਰ ਤੇ ਹੀ ਵਰਤਿਆ ਜਾਂਦਾ ਹੈ—ਇਸ ਰਾਜ ਦੀ ਸਮੁੱਚੀ ਸੰਰਚਨਾ ਸਿੱਖ ਜਾਂ ਪੰਥਕ ਰਾਜ ਦੀਆਂ ਲੀਹਾਂ ਉਤੇ ਨਹੀਂ ਹੋਈ ਸੀ ਫੇਰ ਵੀ ਰਣਜੀਤ ਸਿੰਘ ਪਿਛਲੇ ਸਾਰੇ ਮੁਗਲ ਸ਼ਹਿਨਸ਼ਾਹਾਂ ਨਾਲੋਂ ਵਖਰੀ ਕਿਸਮ ਦਾ ਰਾਜਾ ਸੀ। ਉਹਦੀ ਸਾਦਗੀ ਤੇ ਉਹਦਾ ਮਿਹਨਤੀ ਸੁਭਾਅ ਅਦੁਤੀ ਸਨ।

'ਬਦੇਸ਼ਾਂ ਵਿਚ ਪੰਜਾਬੀ' ਬਾਰੇ ਪੜ੍ਹੇ ਆਪਣੇ ਪਰਚੇ ਵਿਚ ਪ੍ਰੋ: ਪ੍ਰੀਤਮ ਸਿੰਘ ਨੇ ਦੂਸਰੇ ਦੇਸ਼ਾਂ ਵਿਚ ਗਏ ਪੜ੍ਹੇ ਲਿਖੇ ਪੰਜਾਬੀਆਂ ਵਲੋਂ ਪੰਜਾਬੀ ਤੋਂ ਅਵੇਸਲੇ ਹੋ ਜਾਣ ਜਾਂ ਇਸ ਤੋਂ ਲਗਪਗ ਕਿਨਾਰਾ ਹੀ ਕਰ ਲੈਣ ਉਤੇ ਦੁਖ ਪ੍ਰਗਟ ਕੀਤਾ ਅਤੇ ਕਿਹਾ ਕਿ ਜਿਹੜੇ ਲੋਕ ਸਗੋਂ ਅਨਪੜ੍ਹ ਸਨ ਜਾਂ ਘਟ ਪੜ੍ਹੇ ਹੋਏ ਸਨ ਉਨਾਂ ਨੇ ਪੰਜਾਬੀ ਨੂੰ ਵਧੇਰੇ ਸਾਂਭਿਆਂ ਇਹ ਭਾਵੇਂ ਉਨਾਂ ਦੀ ਮਜ਼ਬੂਰੀ ਕਰਕੇ ਹੋਇਆ ਹੋਵੇ। ਇਸ ਸੰਬੰਧ ਵਿਚ ਉਨਾਂ ਨੇ ਪਿੰਡ ਪਾਲਦੀ ਦੇ ਇਕ ਵਿਅਕਤੀ ਦੇ ਅਮਰੀਕਾ ਵਿਚ ਵਸੇ ਹੋਣ ਦਾ ਜ਼ਿਕਰ ਕੀਤਾ ਜਿਹੜਾ ਇਕ ਹਜ਼ਾਰ ਟਰਕਾਂ ਦੇ ਫਲੀਟ ਦਾ ਮਾਲਕ ਹੈ ਉਹਦੀ ਆਪਣੀ ਰੇਲਵੇ ਲਾਈਨ ਹੈ—ਉਹਦੇ ਫਾਰਮ ਦਾ ਵਖਰਾ ਰੇਲਵੇ ਸਟੇਸ਼ਨ ਹੈ ਜਿਸਦਾ ਨਾਂਮ ਪਾਲਦੀ ਸਟੇਸ਼ਨ ਹੀ ਉਸਨੇ ਰਖਿਆ ਹੋਇਆ ਸੀ—ਉਸਦਾ ਸਾਰਾ ਕਾਰੋਬਾਰ ਪੰਜਾਬੀ ਵਿਚ ਹੀ ਚਲਦਾ ਹੈ ਪਰ ਦੂਸਰੇ ਪਾਸੇ ਕੁਝ ਪੜ੍ਹੇ ਲਿਖੇ ਲੋਕ ਜਿਹੜੇ ਬਦੇਸ਼ਾਂ ਵਿਚ ਗਏ ਉਨਾਂ ਨੇ ਪੰਜਾਬੀ ਨੂੰ ਉੱਕਾ ਹੀ ਤਿਲਾਂਜਲੀ ਦੇ ਦਿਤੀ।

ਉਨ੍ਹਾਂ ਨੇ ਆਪਣੇ ਪਰਚੇ ਵਿਚ ਪੰਜਾਬੀ ਲਈ ਗੁਰ-ਮੁਖੀ ਲਿੱਪੀ ਹੀ ਵਰਤੇ ਜਾਣ ਉਤੇ ਜ਼ੋਰ ਦਿਤਾ ਅਤੇ ਕਿਹਾ ਕਿ ਫੇਰ ਹੀ ਪੰਜਾਬੀਅਤ ਦਾ ਸਹੀ ਮਹਾਂਦਰਾ ਉਘੜ ਸਕਦਾ ਹੈ। ਲਿੱਪੀ ਦਾ ਵਖਰੇਵਾਂ ਧਾਰਮਿਕ ਵੰਡ ਹੈ।

ਡਾ: ਪਰਮਿੰਦਰ ਸਿੰਘ ਨੇ 'ਥਾਈਲੈਂਡ ਦੇ ਪੰਜਾਬੀਆਂ' ਦੇ ਭਾਰਤ ਦੀ ਅਜ਼ਾਦੀ ਵਿਚ ਯੋਗਦਾਨ ਸੰਬੰਧੀ ਲਿਖੇ ਪਰਚੇ ਵਿਚ ਦਸਿਆ ਕਿ ਕਿਵੇਂ ਬਹੁਤ ਸਾਰੇ ਪੰਜਾਬੀਆਂ ਨੂੰ ਮਾਲੇਸ਼ੀਆ ਸਿੰਘਾਪੁਰ, ਦੀ ਪੁਲਸ ਅਤੇ ਫ਼ੌਜ ਵਿਚ ਭਾਰਤੀ ਕਰ ਲਿਆ ਗਿਆ ਅਤੇ ਕੁਝ ਕੁ ਪੰਜਾਬੀਆਂ ਨੂੰ ਅੰਗਰੇਜ਼ਾਂ ਨੇ ਦੇਸ ਨਿਕਾਲਾ ਦੇ ਕੇ ਮਾਂਡਲੇ, ਰੰਗੂਨ, ਪੀਨਾਂਗ ਅਤੇ

ਸਿੰਘਾਪੁਰ ਵਿਚ ਨਜ਼ਰਬੰਦ ਕਰ ਦਿਤਾ' ਇਨਾਂ ਵਿਚ ਇਕ ਸਰਕਰਦਾ ਸੁਤੰਤਰਤਾ ਸੈਨਾਨੀ ਭਾਈ ਮਹਾਰਾਜ ਸਿੰਘ ਅਤੇ ਨਾਮਧਾਰੀ ਗੁਰੂ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ। ਇਸ ਸੂਚੀ ਵਿਚ ਦੋ ਹੋਰ ਸਰਕਰਦਾ ਪੰਜਾਬੀ ਵਪਾਰੀਆਂ ਭਾਈ ਕਿਰਪਾ ਰਾਮ ਅਤੇ ਜਮੀਅਤ ਸਿੰਘ ਵੀ ਹਨ ਜਿਹੜੇ ੧੮੭੫ ਵਿਚ ਜਿਲ੍ਹਾ ਸਿਆਲਕੋਟ ਤੋਂ ਇਥੇ ਆਏ। ਸਿਆਮ ਦੀ ਧਰਤੀ ਤੇ ਪੈਰ ਰੱਖਣ ਵਾਲੇ ਇਹ ਪਹਿਲੇ ਦੋ ਪੰਜਾਬੀ ਸਨ—ਉਨਾਂ ਆਪਣੇ ਪਰਚੇ ਵਿਚ ਅਜ਼ਾਦ ਹਿੰਦ ਫ਼ੋਜ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਥਾਈਲੈਂਡ ਵਿਚ ਜਾਣ ਦਾ ਭਰਪੂਰ ਜ਼ਿਕਰ ਕੀਤਾ।

ਪਰਚੇ ਉਪਰੰਤ ਬੋਲਦਿਆਂ ਸੇਠ ਤਰਲੋਕ ਸਿੰਘ ਜੀ ਨੇ ਅਜ਼ਾਦੀ ਵਿਚ ਥਾਈਲੈਂਡ 'ਚ ਵਸਦੇ ਪੰਜਾਬੀਆਂ ਵਲੋਂ ਦਿਤੇ ਯੋਗਦਾਨ ਦਾ ਹੋਰ ਵਿਸਥਾਰ ਵਿਚ ਜ਼ਿਕਰ ਕਰਦਿਆਂ ਨੇਤਾ ਜੀ ਬੋਸ ਨਾਲ ਆਪਣੀਆਂ ਮਿਲਣੀਆਂ ਦਾ ਜ਼ਿਕਰ ਕੀਤਾ। ਉਨਾਂ ਦਸਿਆ ਬੈਂਕਾਕ ਦੇ ਕੋਲ ਹੀ ਅਜ਼ਾਦ ਹਿੰਦ ਫੋਜ ਦਾ ਕੈਂਪ ਹੁੰਦਾ ਸੀ ਜਿਸ ਨੂੰ ਉਹ, ਹੋਰ ਨਾਮਧਾਰੀ ਤੇ ਇਥੇ ਵਸਦੇ ਹੋਰ ਪੰਜਾਬੀ ਸਾਰੀ ਰਸਦ ਪਹੁੰਚਾਇਆ ਕਰਦੇ ਸਨ। ਉਨਾਂ ਦਸਿਆ ਜਦੋਂ ਅਸੀਂ ਨੇਤਾ ਜੀ ਦੇ ਆਖਰੀ ਦਰਸ਼ਨ ਕੀਤੇ ਤਾਂ ਉਨਾਂ ਨੇ ਫੌਜੀ ਵਰਦੀ ਨਿੱਕਰ ਕਮੀਜ਼ ਅਤੇ ਸੱਜੇ ਖੱਬੇ ਦੋ ਪਿਸਤੌਲਾਂ ਪਾਈਆਂ ਹੋਈਆਂ ਸਨ ਹਾਰ ਤੋਂ ਪਿਛੋਂ ਉਹ ਸਰੀਰਕ ਤੌਰ ਤੇ ਕਮਜ਼ੋਰ ਵਿਖਾਈ ਦੇ ਰਹੇ ਸਨ। ... ... ਨੇਤਾ ਜੀ ਦੇ ਕਪੜੇ ਪਾਟੇ ਹੋਏ ਹੁੰਦੇ ਸਨ। ਉਨਾਂ ਕਿਹਾ "ਇਹ ਖਿਆਲ ਬਿਲਕੁਲ ਗਲਤ ਹੈ ਕਿ ਅਜ਼ਾਦ ਹਿੰਦ ਫ਼ੋਜ ਜਪਾਨੀਆਂ ਦੀ ਕਠਪੁਤਲੀ ਸੀ। ਨੇਤਾ ਜੀ ਕਦੀ ਵੀ ਜਪਾਨੀਆਂ ਦੇ ਦਬਾਅ ਵਿਚ ਨਹੀਂ ਆਉਂਦੇ ਸਨ ਤੇ ਕਈ ਵਾਰੀ ਉਨਾਂ ਦੀਆਂ ਜਪਾਨੀ ਫ਼ੌਜੀ ਅਫ਼ਸਰਾਂ ਨਾਲ ਝੜਪਾਂ ਵੀ ਹੋ ਜਾਂਦੀਆਂ ਸਨ।"

ਸੇਠ ਜੀ ਦਾ ਇਹ ਭਾਸ਼ਣ ਏਨਾ ਜਾਣਕਾਰੀ ਭਰਪੂਰ ਅਤੇ ਪ੍ਰਭਾਵਸ਼ਾਲੀ ਸੀ ਕਿ ਕਾਨਫਰੰਸ ਦੇ ਡੈਲੀਗੇਟ ਅਸ਼ ਅਸ਼ ਕਰ ਉਠੇ। ਇਨਾਂ ਤਿੰਨਾਂ ਦਿਨ ਵਿਚ ਅਜ਼ਾਦੀ ਦੀ ਲਹਿਰ ਬਾਰੇ ਨਵੀਂ ਜਾਣਕਾਰੀ ਦੀਆਂ ਅਤੇ ਸਾਹਿਤਕ ਸਭਿਆਚਾਰਕ ਸਾਂਝ ਦੀਆਂ ਜੋ ਹੋਰ ਪਰਤਾਂ ਖੁਲੀਆਂ ਜਿਹੜੀਆਂ ਅਜੇ ਤੱਕ ਸ਼ਬਦ—ਸੰਸਾਰ ਦਾ ਅੰਗ ਨਹੀਂ ਸਨ ਬਣੀਆਂ, ਇਹੀ ਬੈਂਕਾਕ ਕਾਨਫਰੰਸ ਦੇ ਪਰਚਿਆਂ ਦੀ ਖੋਜਕਾਰੀ ਦਾ ਇਕ ਅਹਿਮ ਕਾਰਜ ਹੈ।

## ਮਹਿੰਦਰ ਸਿੰਘ ਜੋਸ਼ੀ ਦੀ ਟਿੱਪਣੀ

—ਜਿੱਦਾਂ ਕਹਿੰਦੇ ਨੇ ਪਈ ਨਹਾਉਣ ਦਾ ਬੈਸਟ ਤਰੀਕਾ ਇਹ ਐ ਕਿ ਬਹੁਤ ਗਰਮ ਪਾਣੀ ਨਾਲ ਉਬਲਦੇ ਉਬਲਦੇ ਪਾਣੀ ਨਾਲ ਨਹਾਉਣ ਤੋਂ ਬਾਦ ਬਰਫ਼ ਦੇ ਠੰਡੇ ਪਾਣੀ ਨਾਲ ਨਾਤ੍ਹਾ ਜਾਏ...ਪਰ ਇਹ ਗੱਲ ਕਰਨੀ ਬੜੀ ਔਖੀ ਐ...ਜਿਹੜੇ ਸਾਡੇ ਮਿੱਤਰਾਂ ਨੇ ਪਰਚੇ ਲਿਖੇ ਸੀ ਉਹ ਬਹੁਤ ਲੰਬੇ ਲੰਬੇ ਬਹੁਤ ਸੁਹਣੇ ਲਿਖੇ ਸੀ ਪਰ ਮਹੀਪ ਸਿੰਘ ਹੋਰਾਂ ਨੇ ਉਨ੍ਹਾਂ ਨੂੰ ਆਖਿਆ ਤੁਸੀਂ ਹੁਣ ਬਰਫ਼ ਵਿਚ ਨਹਾਓ...ਦੋ ਦੋ ਚਾਰ ਚਾਰ ਮਿੰਟਾਂ ਵਿਚ ਇਹ ਪਰਚੇ ਪੜ੍ਹ ਦਿਓ......ਪਰ......ਪਰਚੇ ਸੁਣ ਕੇ ਬੜਾ ਮਜ਼ਾ ਆਇਆ...ਇਹ ਸਮਾਂ ਨਹੀਂ ਕਿ ਮੈਂ ਉਸ ਬਾਰੇ ਹੁਣ ਕੁਝ ਕਹਾਂ...ਇਕ ਅੱਧ ਫੈਕਟ ਕਿਸੇ ਬਾਰੇ ਕਹਿੰਦਾ ਹਾਂ...ਇਕ ਵਾਰ ਇਕ ਫਰੈਂਚ ਮੈਨ ਨੂੰ ਇਹ ਸੁਣ ਕੇ ਹੈਰਾਨੀ ਹੋਈ ਸੀ ਕਿ ਉਹ ਸਾਰੀ ਉਮਰ.ਪਰੋਜ਼ (ਵਾਰਤਕ) ਹੀ ਬੋਲਦਾ ਰਿਹਾ ਹੈ ਉਸੇ ਤਰ੍ਹਾਂ ਅੱਜ ਮੈਨੂੰ ਉੱਪਲ ਸਾਹਿਬ ਦੇ ਪਰਚੇ ਤੋਂ ਪਤਾ ਲਗਾ ਕਿ ਗੁਰੂ ਸਾਹਿਬ ਦਾ ਮੂਲ ਮੰਤਰ ਜੋ ਹੈ ਉਹ ਪਰੋਜ਼ ਵਿਚ ਲਿਖਿਆ ਹੋਇਐ ਹਾਲਾਂ ਕਿ ਮੈਂ ਕਈ ਵਾਰ ਉਸ ਦਾ ਪਾਠ ਕੀਤਾ...

ਮਹਿੰਦਰ ਢੀਂਗੜਾ ਨੇ ਬੜੀ ਮਿਹਨਤ ਕਰਕੇ ਆਪਣਾ ਪਰਚਾ ਲਿਖਿਆ ਸੀਗਾ ਤੇ ਉਹ ਇਸ ਤਰ੍ਹਾਂ ਦਾ ਪੇਪਰ ਸੀ ਕਿ ਉਹ ਸੰਖੇਪ ਨਹੀਂ ਸੀ ਕਰਨਾ ਚਾਹੀਦਾ ਲੇਕਿਨ ਸਮੇਂ ਦੀ ਕਿਲਤ ਕਰਕੇ ਉਨ੍ਹਾਂ ਨੂੰ ਹੁਕਮ ਹੋਇਆ...ਪਰਚਾ ਬਹੁਤ ਸ਼ਲਾਘਾ ਯੋਗ ਹੈ। ਬੀਬੀ ਬਚਿੰਤ ਕੋਰ ਬਾਰੇ ਜੇ ਮੈਂ ਕਹਾਂ—ਲੇਖਕਾਵਾਂ ਨੇ ਬਹੁਤ ਦੇਣ ਦਿਤੀ ਹੈ— ਪੰਜਾਬੀ ਸਾਹਿਤ ਨੂੰ—ਅਸੀਂ ਲੇਖਕ ਜ਼ਿਆਦਾ ਐਕਸਾਈਟਿੰਗ ਹੁੰਦੇ ਆਂ—ਜ਼ਿਆਦਾ ਆਪਣਾ ਰੋਣਾ ਰੋਂਦੇ ਆਂ—ਖੁਦਾ ਦੀ ਬਖਸ਼ਸ਼ ਐ ਕਿ ਜਜ਼ਾਨੀਆਂ ਨੂੰ ਰੋਣਾ ਛੇਤੀ ਆ ਜਾਂਦੈ—ਦੁਖ ਸਾਰਿਆਂ ਨੂੰ ਹੁੰਦੇ ਆ—ਦੁਖੀ ਅਸੀਂ ਵੀ ਬਹੁਤ ਆਂ ਪਰ ਸਾਥੋਂ ਇੰਨੀ ਛੇਤੀ ਹਿੰਝੂ ਨਹੀਂ ਨਿਕਲਦੇ—

ਕੁਸਮ ਅੰਸਲ ਜੀ ਦਾ ਜਿਹੜਾ ਪੇਪਰ ਸੀ ਉਹ ਬਹੁਤ ਹੀ ਅਛਾ ਲਿਖਿਆ ਹੋਇਆ ਸੀ ਇਹ ਬਹੁਤ ਅੱਛੇ ਹਿੰਦੀ ਦੇ ਰਾਈਟਰ ਨੇ ਸਾਨੂੰ ਇਕ ਗਲ ਦੀ ਖੁਸ਼ੀ ਹੈ ਕਿ ਇਨ੍ਹਾਂ ਨੇ ਪੰਜਾਬੀ ਵਿਚ ਲਿਖਣਾ ਸ਼ੁਰੂ ਕੀਤਾ। ਪੰਛੀ ਜੀ ਨੇ ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ ਦਾ ਜ਼ਿਕਰ ਕੀਤੈ—ਉਹ—ਉਹਦੇ ਵਿਚ ਅਮਰ ਭਾਰਤੀ ਜੀ ਨੇ ਵੀ

(ਬਾਕੀ ਸਫਾ ੨੪ ਤੇ)

# ......ਮੇਰਾ ਨਾਂਅ ਐ ਜੀ

ਬੈਂਕੋਕ ਵਿਚ ਹੋਈ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਡੈਲੀਗੇਟਾਂ ਨੂੰ ਆਪਣੀ ਜਾਣ ਪਛਾਣ ਆਪ ਦੇਣ ਵਾਸਤੇ ਕਿਹਾ ਗਿਆ। ਹੇਠਾਂ ਅਸੀਂ ਉਸ ਜਾਣ ਪਛਾਣ ਦੇ ਕੁਝ ਨਮੂਨੇ ਦੇ ਰਹੇ ਹਾਂ। ਸ਼ਬਦ ਉਹ ਹੀ ਹਨ ਜੋ ਡੈਲੀਗੇਟਾਂ ਨੇ ਵਰਤੇ। ਬਰੈਕਟ ਵਿਚਲੇ ਸ਼ਬਦ ਜਾਣਕਾਰੀ ਦੇਣ ਵਾਲੇ ਦੇ ਨਹੀਂ। ਇਹ ਜਾਣਕਾਰੀ ਕੇਵਲ ਆਪਣਾ ਨਾਮ ਦਸਣ ਤੋਂ ਲੈ ਕੇ ਬਹੁਤ ਦਿਲਚਸਪ ਵਿਆਖਿਆਵਾਂ ਤਕ ਵੀ ਸੀ। ਕੁਝ ਕੁ ਨਮੂਨੇ, ਸਵੈ ਪਰਚੈ ਦੇ :

—ਹਰੀ ਸਿੰਘ ਮਾਨ। ਐਡਵੋਕੇਟ ਪੰਜਾਬ ਐਂਡ ਹਰਿਆਣਾ ਹਾਈਕੋਰਟ। ਦੋ ਕਿਤਾਬਾਂ ਪੰਜਾਬੀ ਕਵਿਤਾ ਵਿਚ ਛਪੀਆਂ ਨੇ ਸ਼ਿਕਵਾ ਤੇ ਸ਼ਿਵ ਮਿੱਤਰ। ਰਾਜਨੀਤੀ ਇਕ ਸ਼ੌਕ ਹੈ ਤੇ ਤੁਹਾਡੇ ਵਰਗੇ ਸਜਣਾਂ ਨੂੰ ਮਿਲਣ ਦਾ ਇਕ ਵਿਸ਼ੇਸ਼ ਮੰਤਵ।

—ਮੇਰਾ ਨਾਲ ਹਰਮੀਤ ਸਿੰਘ ਚਾਵਲਾ ਹੈ ਮੈਂ ਬੈਂਕੋਕ ਵਾਲਾ ਹਾਂ ਜੀ।

—ਡਾਕਟਰ ਆਤਮ ਹਮਰਾਹੀ ਗੌਰਮਿੰਟ ਕਾਲਜ ਲੁਧਿਆਣਾ।

—ਅਮਰੀਕ ਸਿੰਘ ਪੂਨੀ ਗ੍ਰਹਿ ਸਕੱਤਰ ਪੰਜਾਬ।

—ਮੇਰਾ ਨਾਮ ਬਚਿੰਤ ਕੌਰ ਐ ਜੀ। ਸ਼ਾਰਟ ਸਟੋਰੀ ਲਿਖਦੀ ਆਂ ਜੀ। ਚਾਰ ਕਿਤਾਬਾਂ ਸ਼ਾਰਟ ਸਟੋਰੀ ਦੀਆਂ ਇਕ ਪੋਇਟਰੀ ਦੀ, ਇਕ ਨਾਂਵਲ ਲਿਖਿਐ ਮੈਂ, ਤੇ ਐਗਰੀਕਲਚਰ ਯੂਨੀਵਰਸਟੀ ਦਿਲੀ 'ਚ ਕੰਮ ਕਰਦੀ ਆਂ ਐਜ਼ ਏ ਸੀਨੀਅਰ......

—ਡਾਕਟਰ ਹਰਮਹਿੰਦਰ ਢੀਂਗਰਾ ਕਹਿੰਦੇ ਨੇ ਜੀ। ਹਿੰਦੀ ਅਤੇ ਪੰਜਾਬੀ ਕਹਾਣੀ ਦਾ ਤੁਲਨਾਤਮਕ ਅਧਿਅਨ ਪੀ. ਐਚ. ਡੀ. ਦਾ ਵਿਸ਼ੈ ਸੀ ਅਤੇ ਡੀ ਲਿਟ ਵੀ ਇਸੇ ਤੇ ਈ ਕਰ ਰਿਹਾਂ।

—ਹਾਂ ਜੀ, ਹਰਚਰਨ ਸਿੰਘ ਨਾਟਕਕਾਰ, ਪਰਸੋਂ ਨੂੰ ਕਾਮਾ ਗਾਟਾ ਮਾਰੂ ਤੁਹਾਡੇ ਸਾਹਮਣੇ ਪੇਸ਼ ਹੋਏਗਾ ਮੇਰੇ ਹਿਸਾਬ ਨਾਲ ਉਹਦੇ ਨਾਲੋਂ ਬੱਡੀ ਹੋਰ ਕੋਈ ਜਾਣ ਪਛਾਣ ਨਹੀਂ। ਧਨਵਾਦ—

—ਮੇਰਾ ਨਾਮ ਲੋਚਨ ਬਖਸ਼ੀ ਏ। ਸ਼ਾਰਟ ਸਟੋਰੀਜ਼ ਲਿਖਦਾਂ ਪੰਜਾਬੀ 'ਚ ਮੇਰੀਆਂ ਸਤ ਕਿਤਾਬਾਂ ਨੇ ਹਿੰਦੀ 'ਚ ਦੋ ਕਿਤਾਬਾਂ ਨੇ।

—ਗੁਰਮੁਖ ਸਿੰਘ ਜੀਤ ਮੇਰਾ ਨਾਂਅ ਐ ਜੀ ਮੈਂ ਛੋਟੀ ਕਹਾਣੀ ਅਤੇ ਨਾਵਲ ਲਿਖਦਾਂ। ਛੋਟੀ ਕਹਾਣੀ ਦੇ ਛੇ ਸੰਗ੍ਰਹਿ, ਤਿੰਨ ਨਾਵਲ, ਆਲੋਚਨਾਂ ਦੀਆਂ ਦੋ ਪੁਸਤਕਾਂ, ਕੁਛ ਅਨੁਵਾਦ, ਕੁਲ ਮਿਲਾ ਕੇ ਤੀਹ ਕਿਤਾਬਾਂ ਹਨ।

—ਮੇਰਾ ਨਾਮ ਸ਼ਮਸ਼ੇਰ ਸਿੰਘ ਜੋਸ਼ ਐ, ਐਡੀਟਰ 'ਸੋਚੱਤਰ ਪੰਜਾਬ ਪੱਤਰਕਾ, ਪੰਜਾਬੀ ਵੀਕਲੀ ਪੇਪਰ ਐ। ਉਸ ਦਾ ਐਡੀਟਰ ਹਾਂ। ਪੱਤਰਕਾਰ ਆਂ।

—ਸੁਖਪਾਲ ਵੀਰ ਸਿੰਘ ਹਸਰਤ, ਮੇਰੀਆਂ ਵੀਹ ਕਿਤਾਬਾਂ ਛਪੀਆਂ ਜੀ। ਬਾਰਾਂ ਕਵਿਤਾ ਦੀਆਂ, ਚਾਰ ਸਮਾਲੋਚਨਾ ਦੀਆਂ ਦੋ ਨਾਵਲ ਇਕ ਜੀਵਨੀ, ਦੋ ਅੰਗਰੇਜ਼ੀ 'ਚ ਛਪੀਆਂ ਜੀ ਤੇ ਭਾਰਤੀ ਸੈਤ ਅਕੈਡਮੀ ਦਾ ਅਵਾਰਡ ਮਿਲਿਆ।

—ਹੁਕਮ ਸਿੰਘ ਭੱਟੀ ਮੇਰਾ ਨਾਂਅ ਏ ਜੀ, ਮੇਰੀ ਅਰਜ਼ ਐ ਜੀ ਕਿ ਜਿਹੜਾ ਮੈਨੂੰ ਇੰਟਰੋਡਿਊਸ ਕਰਦੈ, ਟੀ. ਵੀ. ਮੈਨੂਫੈਕਚਰਰ ਮੈਨੂੰ ਕਹਿ ਦਿੰਦੈ। ਮੈਨੂੰ ਇਸ ਗਲ ਤੇ ਸੁਖਤ ਇਤਰਾਜ਼ ਐ ਕਿਉਂਕਿ ਮੈਂ ਬਲਰਾਜ ਸਾਹਨੀ ਹੋਣਾਂ ਨਾਲ ਬੰਬਈ ਦੇ ਵਿਚ ਪੰਜਾਬੀ ਕਲਾ ਕੇਂਦਰ ਦੀ ਸਥਾਪਨਾ 'ਚ ਕੰਮ ਕੀਤਾ। ਇਸ ਤੋਂ ਬਾਅਦ ਡਰਾਮਾ ਸਟੇਜ ਤੇ ਅਸੀਂ ਕੰਮ ਕਰਦੇ ਰਹੇ ਆਂ। ਹੁਣ ਮੈਂ ਪੰਜਾਬ ਆਰਟਸ ਕੌਂਸਲ ਦਾ ਸੈਕਟਰੀ ਆਂ। ਮੈਨੂੰ ਕੋਈ ਟੀ. ਵੀ. ਮੈਨੂਫੈਕਚਰਰ ਕਰ ਕੇ ਨਾ ਜਾਣੇ।

—ਮਹਿੰਦਰ ਸਿੰਘ ਜੋਸ਼ੀ-ਦਸ ਕਿਤਾਬਾਂ ਕਹਾਣੀਆਂ ਦੀਆਂ ਦੋ ਨਾਵਲ ਇਕ ਆਤਮ ਕਥਾ,' ਮੇਰੇ ਪੱਤੇ ਮੇਰੀ ਖੇਡ, ਤੇ ਇਕ ਕਾਨਸਟੀਚਯੂਸ਼ਨ ਆਫ ਇੰਡੀਆ ਦਾ ਪੰਜਾਬੀ 'ਚ ਅਨੁਵਾਦ।

—ਮੇਰਾ ਨਾਂ ਹਰਨਾਮ ਸਿੰਘ ਸ਼ਾਨ ਐ (ਆਵਾਜ਼-ਸਭ ਜਾਣਦੇ ਐ—ਹਾਸਾ ਤਾਲੀਆਂ) ਮੈਂ ਪੰਜਾਬ ਯੂਨੀਵਰਸਿਟੀ ਵਿਚ ਚੰਡੀਗੜ੍ਹ ਗੁਰੂ ਨਾਨਕ ਚੇਅਰ ਦਾ ਚੇਅਰਮੈਨ ਹਾਂ ਔਰ ਡਿਪਾਰਟਮੈਂਟ ਆਫ ਸਿਖ ਸਟੱਡੀਜ਼ ਦਾ ਹੈੱਡ ਆਂ। ਤਕਰੀਬਨ ਸੱਠ ਕਿਤਾਬਾਂ ਔਰ ਡੇਢ ਸੌ ਰੀਸਰਚ ਪੇਪਰ ਖੋਜ ਪੱਤਰ ਵਗੈਰਾ ਮੇਰੇ ਛੱਪੇ ਹੋਏ ਨੇ ਪੰਜਾਬੀ ਅੰਗਰੇਜ਼ੀ

ਅਰ ਉਰਦੂ ਵਿਚ। ਜਿਹੜੀ ਕਿਤਾਬ ਸਵੇਰੇ ਪੇਸ਼ ਕੀਤੀ ਗਈ ਸੀ ਉਸਦਾ ਅਸਲ ਨਾਂਅ ਏ ਸੋ ਸੈਡ ਸ਼ੇਖ ਫਰੀਦ। ਉਹਦੇ ਵਿਚ ਮੈਂ ਸ਼ੇਖ ਫਰੀਦ ਦੀ ਡਿਕਸ਼ਨਰੀ ਆਫ ਥਾਟ ਚਾਰ ਜ਼ਬਾਨਾਂ 'ਚ ਦਿਤੀ ਐ। ਮੇਰੀ ਨਵੀਂ ਕਿਤਾਬ ਜੋ ਅੱਜ ਪੇਸ਼ ਹੋਈ ਹੈ। ਉਹ ਹੈ ਪੰਜਾਬ ਐਂਡ ਦੀ ਲਾਇਨ ਆਫ ਪੰਜਾਬ। ਪੰਜਾਬ ਤੇ ਸ਼ੇਰੇ ਪੰਜਾਬ।

—ਮੇਰਾ ਨਾਂਅ ਪ੍ਰਭਜੋਤ ਕੋਰ ਏ ਜੀ ਤੇ ਇਸ ਤੋਂ ਵੱਧ ਮੇਰੀ ਕੋਈ ਪਛਾਣ ਨਹੀਂ।

—ਮੈਨੂੰ ਪ੍ਰੀਤਮ ਸਿੰਘ ਕਵੀ ਕਹਿੰਦੇ ਨੇ। ਮੈਂ ਬੀਤੇ ਦੀਆਂ ਪੈੜਾਂ ਲਿਖਦਾਂ।

—ਜਗਦੀਸ਼ ਸਿੰਘ। ਵਰਿਆਮ ਪਤ੍ਰਿੱਕਾ। ਬੀਤੇ ਦੀਆਂ ਪੈੜਾਂ ਮੈਂ ਛਾਪਦਾਂ। ਤੁਹਾਡਾ ਸਹਿਯੋਗ ਚਾਹੁੰਦਾਂ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਕਤਰੀ ਹੁਣੇ ਈ ਛੱਡੀ ਐ...ਹੁਣ ਪਰਧਾਨ ਆਏ ਨੇ ਕੇਂਦਰੀ ਸਭਾ ਦੇ ਸਾਬਕਾ—

—ਮੇਰਾ ਨਾਂਅ ਪ੍ਰੀਤਮ ਸਿੰਘ ਐ ਜੀ। ਐਸ ਵੇਲੇ ਮੈਂ ਬੇਕਾਰ ਆਂ।

(ਕਿਊ ਬਣਾਓ ਜਿਦਾਂ ਟਿਕਟਾਂ ਲੈਣ ਲਈ ਸਾਡੇ ਦਫਤਰ ਪਰਸੋਂ ਦਿਲੀ ਲਾਇਆ ਸੀ ਤੁਸਾਂ...ਹਰਭਜਨ ਸਿੰਘ ਰਤਨ)

—ਸੋਹਨ ਸਿੰਘ ਮੀਸ਼ਾ ਨਾਂਅ ਐ ਮੇਰਾ—ਕਵਿਤਾ ਕਦੇ ਕਦੇ ਲਿਖਦਾਂ।

—ਮੇਰਾ ਨਾਮ ਸੁਮਨ ਅਨੰਦ ਐ। ਮੈਂ ਜਿਥੇ ਜਾਨੀ ਆਂ ਸਭ ਲੋਗ ਜਾਣ ਲੈਂਦੇ ਨੇ। ਮੇਰੀ ਵਹਿਸ਼ਤ ਮੇਰੀ ਮੰਜ਼ਿਲ ਦਾ ਪਤਾ ਦੇਂਦੇ ਨੇ।

—ਮੈਨੂੰ ਬਾਕੀਆਂ ਦਾ ਪਤਾ ਨਹੀਂ ਜੀ ਮੈਂ ਤੇ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਕਰ ਕੇ ਕਹਿਣਾ ਕਿ ਮੇਰਾ ਨਾਮ ਰਾਮ ਨਰਾਇਣ ਸਿੰਘ ਦਰਦੀ ਐ। ਮੈਂ ਸਤਾਰਾਂ ਕਿਤਾਬਾਂ ਲਿਖੀਐਂ। ਦੋ ਮਹਾਂ ਕਾਵਿ ਲਿਖੇ ਤੇ ਰਹਿੰਦਾ ਲੁਧਿਆਣੇ ਆਂ।

—ਮੇਰਾ ਨਾਂਅ ਗੁਰਦਿਆਲ ਸਿੰਘ ਐ ਮੈਂ ਕੋਈ ਰਾਈਟਰ ਨਹੀਂ ਲੇਕਿਨ ਕਾਲਜ ਵਿਚ ਮੈਂ ਸਹਿਗਲ ਦੇ ਗਾਣੇ ਗਾਂਦਾ ਹੁੰਦਾ ਸੀ।

—ਜਗਜੀਤ ਸਿੰਘ ਅਨੰਦ

—ਨਿਰਮਲ ਰਾਇਪੁਰੀ ਦੇ ਨਾਂਅ ਤੇ ਮਿਲਾਪ ਦੇ ਵਿਚ ਮੇਰੀਆਂ ਕੁਝ ਕਵਿਤਾਵਾਂ, ਗ਼ਜ਼ਲਾਂ ਛਪਦੀਆਂ ਰਹਿੰਦੀਆਂ ਹਨ। ਮੈਂ ਦਿਲੀ ਦੇ ਵਿਚ ਇਕ ਫਰਨੀਚਰ ਦਾ ਕੰਮ ਕਰਦਾਂ। ਮੈਂ ਇਹ ਦਸਣਾ ਚਾਂਹਦਾਂ ਕਿ ਮੈਂ ਆਪਣੀ ਫੈਕਟਰੀ ਦੇ ਵਿਚ ਇਕ ਗੈਸਟ ਹਾਊਸ ਬਣਾਇਆ ਹੈ ਜਿਥੇ ਕਿ ਮੇਰੇ ਸੱਜਨ ਮਿੱਤਰ ਜਾਂ ਨੋਮੀਨੇਟਿਡ ਆਰਟਿਸਟ ਆ ਕੇ ਫਰੀ ਠਹਿਰ ਸਕਦੇ ਐ

(ਆਵਾਜ਼ਾਂ ਐਡਰੈਸ ਵੀ ਦੇ ਜਾਓ)

—ਮੇਰਾ ਨਾਮ ਅਮਰ ਭਾਰਤੀ ਹੈ, ਨਾਮਧਾਰੀਆਂ ਬਾਰੇ ਤਿੰਨ ਚਾਰ ਪੁਸਤਕਾਂ ਲਿਖੀਆਂ ਨੇ। 'ਨਵਾਂ ਹਿੰਦੁਸਤਾਨ' ਰੋਜ਼ਾਨਾ ਨੂੰ ਐਡਿਟ ਕੀਤੈ ਕਈ ਵਾਰ। ਬੰਗਾਲੀ ਚੋਂ ਲਗਪਗ ਬਾਰਾਂ ਪੁਸਤਕਾਂ ਦਾ ਇਕਲੌਤਾ ਅਨੁਵਾਦਕ।

—ਪਿਆਰਾ ਸਿੰਘ ਦਾਤਾ, ਹਾਸ ਵਿਅੰਗ ਦਾ ਇਕ ਪਰਚਾ 'ਨਵਾਂ ਸਾਹਿਤ' ਮੈਂ ਉਸਦਾ ਐਡੀਟਰ ਆਂ ਤੇ ਡਾਕਟਰ ਹਰਨਾਮ ਸਿੰਘ ਸ਼ਾਨ ਹੋਰਾਂ ਤੋਂ ਪੱਚੀ ਕਿਤਾਬਾਂ ਜ਼ਿਆਦਾ ਲਿਖੀਆਂ ਨੇ।

(ਪੰਜ ਮਿੰਟ ਦਾ ਹਾਸੇ ਤੇ ਹਾਸਾ)

—ਮੇਰਾ ਨਾਂਅ ਪ੍ਰੀਤਮ ਸਿੰਘ ਐ ਜੀ ਪਰ ਮੈਨੂੰ ਪਿਆਰ ਦੇ ਨਾਲ ਛੋਟੇ ਵੱਡੇ ਸਭ ਭਾਪਾ ਪ੍ਰੀਤਮ ਸਿਘ ਕਹਿੰਦੇ ਨੇ।

—ਰਘਬੀਰ ਸਿੰਘ ਮੇਰਾ ਨਾਂਅ ਐ ਜੀ। ਪੰਜਾਬੀ ਸਾਹਿਤਕ ਪਤਰ ਸਿਰਜਨਾ ਦਾ ਸੰਪਾਦਕ ਹਾਂ ਅਤੇ ਪ੍ਰੋ: ਪ੍ਰੀਤਮ ਸਿੰਘ ਤੇ ਜਗਦੀਸ਼ ਸਿੰਘ ਵਰਿਆਮ ਹੋਰਾਂ ਆਂਗੂ ਮੈਂ ਵੀ ਪਿਛੇ ਜਿਹੇ ਬੇਕਾਰ ਹੋਇਆਂ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਜਨਰਲ ਸਕੱਤਰੀ ਤੋਂ।

—ਮੇਰਾ ਨਾਂਅ ਬਲਜੀਤ ਕੌਰ ਬੱਲੀ ਐ ਮੇਰੀਆਂ ਤਿੰਨ ਕਿਤਾਬਾਂ ਛੱਪ ਚੁਕੀਆਂ, ਦੋ ਨਾਵਲ ਤੇ ਇਕ ਕਹਾਣੀ ਸੰਗ੍ਰਹਿ, ਤਿੰਨ ਕਿਤਾਬਾਂ ਲਿਖਣ ਪਿਛੋਂ ਹੁਣ ਮੈਂ ਸੋਚਦੀਆਂ ਕਿ :

ਨਾ ਖੁਦਾ ਹੀ ਮਿਲਾ ਨਾ ਵਿਸਾਲੇ ਸਨਮ
ਨਾ ਇਧਰ ਕੇ ਰਹੇ ਨਾ ਉਧਰ ਕੇ ਰਹੇ।

—ਮੇਰਾ ਨਾਮ ਸੁਨੀਤਾ ਜੈਨ ਹੈ। ਪੰਜਾਬ ਮੇਂ ਮੇਰਾ ਜਨਮ ਹੁਆ ਔਰ ਪੰਜਾਬ ਮੇਂ ਹੀ ਮੇਰਾ ਲਾਲਣ ਪਾਲਣ। ਔਰ ਪੰਜਾਬ ਕੇ ਜੋ ਮੁਝ ਪਰ ਇਹਸਾਨ ਹੈਂ ਉਸ ਕੇ ਲੀਏ ਸ਼ਾਇੰਦ ਮੈਂ ਨੇ ਕੁਛ ਭੀ ਨਹੀਂ ਕੀਆ ਕਿਉਂਕਿ ਇਕ ਰੀਤ ਪੰਜਾਬ ਮੇਂ ਹੋਤੀ ਥੀ ਕਿ ਏਕ ਬੱਚਾ ਪੰਜਾਬੀ ਬੋਲਣੇ

ਵਾਲੇ ਘਰਾਣੇ ਮੇ ਚਲਾ ਜਾਤਾ ਥਾ ਏਕ ਬਚਾ ਹਿੰਦੋਸਤਾਨੀ ਬੋਲਣੇ ਵਾਲੇ ਮੈਂ । ਆਪ ਯੂੰ ਸਮਝੀਏ ਕਿ ਪੰਜਾਬ ਕੀ ਏਕ ਬੇਟੀ ਹਿੰਦੁਸਤਾਨੀ ਬੋਲਣੇ ਵਾਲੇ ਘਰਾਣੇ ਮੇ ਦੇ ਦੀ ਗਈ ਔਰ ਵੋਹ ਹਿੰਦੁਸਤਾਨੀ ਹੀ ਬੋਲਣੇ ਲਗੀ ।... (ਲੰਮਾ ਪਰੀਚੈ)

—ਇਕ ਨਾਚੀਜ਼ ਸ਼ਾਇਰਾ ਮਨਜੀਤ ਟਿਵਾਣਾ ।

—ਮੇਰਾ ਨਾਂਅ ਆਸਫ਼ ਸ਼ਾਹਕਾਰ ਐ, ਹੜੱਪੇ ਦਾ ਮੇਰਾ ਜਮਪਲ ਐ । ਮਿੰਟਗੁਮਰੀ ਡਿਸਟਰਿਕ ਕੁਛ ਪੰਜਾਬੀ ਵਿਚ ਲਿਖਿਐ ਛੇ ਸਤ ਕਿਤਾਬਾਂ ਜਿਦ੍ਹੇ ਚੋਂ ਚਾਰ ਛੱਪ ਗਈਆਂ ਨੇ ਇਕ ਗੁਰਮੁਖੀ 'ਚ ਐ ਬਾਕੀ ਉਰਦੂ ਲਿਪੀ ਵਿਚ ਨੇ । ਪਿਛਲੇ ਛੇ ਸਾਲ ਤੋਂ ਸਵੀਡਨ ਵਿਚ ਦੇਸ਼ ਨਕਾਲੇ ਦੇ ਤੌਰ ਤੇ ਰਹਿ ਰਿਹਾਂ...

—ਮੇਰਾ ਨਾਂ ਕੁਲਬੀਰ ਸਿੰਘ ਕਾਂਗ ਐ । ਮੈਂ ਆਲੋਚਨਾ ਤੇ ਵਾਰਤਕ ਲਿਖਦਾਂ ਤੇ ਬਾਈ ਦੇ ਕਰੀਬ ਮੌਲਕ, ਬਾਰਾਂ ਅਨੁਵਾਦਤ ਤੇ ਚਾਰ ਸੰਪਾਦਿਤ ਕਿਤਾਬਾਂ ਦੇ ਚੁਕਾਂ ਵੈਸੇ ਕੁਲਬੀਰ ਸਿੰਘ ਕਾਂਗ ਆਪਣੇ ਆਪ ਵਿਚ ਈ ਸਫੀਸ਼ੈਂਟ ਐ ।

—ਮੇਰਾ ਨਾਂਅ ਜਗਤਾਰ ਸਿੰਘ ਗਰੇਵਾਲ ਐ ਜੀ, ਅਜ ਕਲ ਮੈਂ ਗੁਰੂ ਨਾਨਕ ਦੇਵ ਯੂਨੀਵਰਸਟੀ ਦਾ ਵਾਈਸ ਚਾਂਸ-ਲਰ ਹਾਂ । ਪਹਿਲਾਂ ਮੈਂ ਉਥੇ ਪਰੋਫੈਸਰ ਸੀ ਹਿਸਟਰੀ ਦਾ। ਇਤਿਹਾਸ ਔਰ ਸਾਹਿਤ ਵਿਚ ਮੇਰੀ ਕਾਫੀ ਦਿਲਚਸਪੀ ਹੈ । ਜਦੋਂ ਇਤਿਹਾਸ ਮੈਂ ਨਹੀਂ ਸੀ ਪੜ੍ਹਣ ਲਿਖਣ ਲਗਿਆ ਤਾਂ ਪੰਜਾਬੀ 'ਚ ਮੈਂ ਨਜ਼ਮਾਂ ਲਿਖਦਾਂ ਸੀ ।

—ਕੋਈ ਉਂਜ ਬਹੁਤੀ ਲੋੜ ਤਾਂ ਨਹੀਂ ਸੀ ਇੰਟਰੋਡਕਸ਼ਨ ਦੀ—ਤਾਰਾ ਸਿੰਘ ਕਾਮਲ । ਮੈਂ ਕਵਿਤਾ ਲਿਖਦਾਂ । ਇਕ ਅਖਬਾਰ ਕਢਦਾਂ ਲੋਕ ਰੰਗ ਨਾਂ ਦਾ । ਮੈਂ ਸਿਰਫ ਏਨੀ ਗਲ ਕਹਿਣੀ ਕਿ ਅਖਬਾਰ ਹੁਣ ਪੰਜਾਬੀ ਦੇ ਬਹੁਤ ਹੋ ਗਏ । ਖੰਬੇ ਤੋਂ ਇਕ ਬੰਦਾ ਅਖਬਾਰ ਕਢਦਾ ਸੀ, ਪੰਜਾਬੀ ਸਮਾਚਾਰ । ਉਹ ਮੈਨੂੰ ਕਹਿਣ ਲਗਾ ਕਿ ਮੈਂ ਅਫਰੀਕਾ ਵਿਚ ਅਖਬਾਰ ਦੇ ਗਾਹਕ ਬਨਾਉਣ ਗਿਆ ਢਾਈ ਸੌ ਰੁਪਏ ਦੇ ਸਾਲਾਨਾ ਚੰਦੇ ਦੇ । ਉਥੇ ਮੈਂ ਕਿਹਾ ਇਕ ਬੰਦੇ ਨੂੰ, ਉਹ ਗਾਹਕ ਬਣ ਗਿਆ ਤੇ ਕਹਿਣ ਲਗਾ ਆ ਤੇਰੇ ਹੋਰ ਵੀ ਬਣਾਉਂਦੇ ਹਾਂ । ਮੈਨੂੰ ਲੈ ਗਿਆ । ਉਹਨੇ ਵਾਜ ਮਾਰੀ "ਉਹ ਬੇਲੀ, (ਬੇਲਾ ਸਿੰਘ ਨਾਂਅ ਹੋਵੇਗਾ) ਥੱਲੇ ਆ ਗਿਆਨੀ ਜੀ ਆਏ ਨੇ । ਉਹਨਾਂ ਦੇ ਅਖਬਾਰ ਦਾ ਗਾਹਕ ਬਣ । ਉਹ ਉਪਰੋਂ ਹੀ ਕਹਿੰਦਾ ਯਾਰ ਤੈਨੂੰ ਤਾਂ ਪਤਾ ਮੈਨੂੰ ਪੰਜਾਬੀ ਨਹੀਂ ਆਉਂਦੀ । ਉਹ ਕਹਿੰਦਾ ਕੋਈ ਗਲ ਨਹੀਂ ਤੂੰ ਥਲੇ ਆਂ ਕੇ ਢਾਈ ਸੌ ਰੁਪਈਆ ਦੇ । ਜਿਥੋਂ ਮੈਂ ਅਪਣਾ ਪੜ੍ਹਾਵਾਂਗਾ ਤੇਰਾ ਵੀ ਪੜ੍ਹਾ ਦਿਆਂਗਾ ।

—ਬੂਟਾ ਸਿੰਘ, ਅਰਜ਼ ਏ ਜੀ ਕਿ ਮੈਂ ਉਦੋਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਜਦੋਂ ਆਮ ਆਦਮੀ ਦੀ ਫੂਕ ਨਿਕਲ ਜਾਂਦੀ ਐ । ੩੨ ਸਾਲ ਦੀ ਉਮਰ ਵਿਚ । ਪਰ ਮੈਂ ਹੁਣ ਤਕ ਚਾਰ ਸੌ ਕਹਾਣੀਆਂ ਲਿਖੀਆਂ (ਤਾਲੀਆਂ) ਕਰੀਬਨ ਤੁਹਾਡੇ ਦੋਸਤਾਂ ਦੀ ਮਹਿਰਬਾਨੀ ਹੈ ਕਿ ਹਰ ਮਹੀਨੇ ਮੇਰੀ ਇਕ ਕਹਾਣੀ ਛੱਪ ਜਾਂਦੀ ਹੈ । ਔਰ ਪੰਜ ਈ ਸੰਗ੍ਰਹਿ ਕਹਾਣੀਆਂ ਦੇ ਛਪੇ ਨੇ ਤੇ ਪੰਜ ਈ ਨਾਵਲ ।

—ਮੇਰਾ ਨਾਂਅ ਰਵਿੰਦਰ ਸਿੰਘ ਸ਼ੋਹਲ ਐ ਜੀ । ਕੈਲਗਰੀ ਕੈਨੇਡਾ ਤੋਂ ਆਇਆ ਜੀ । ਕਲ ਸਵੇਰੇ ਪਹੁੰਚਿਆ ਸੀ । ਅਸੀਂ ਆਸ ਕਰਦੇ ਹਾਂ ਕਿ ਨੈਕਸਟ ਕਨਵੈਨਸ਼ਨ ਜਾਂ ਕਾਨਫਰੰਸ ਓਥੇ ਕਰਵਾਈ ਜਾਵੇ ।

—ਮੇਰਾ ਨਾਮ ਆਤਮਾ ਸਿੰਘ ਸਨਖਤਰਵੀ । ਤਕਰੀਬਨ ਸੋਲਾਂ ਸਾਲ ਤੋਂ ਮੈਂ ਸਤਿਜੁਗ ਦੀ ਸੰਪਾਦਕੀ ਕਰ ਰਿਹਾਂ । ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਮੈਂ ਤੁਹਾਡੇ ਦਰਸ਼ਨ ਕਰ ਰਿਹਾਂ ।

—ਦਲੀਪ ਸਿੰਘ ਨਾਮਧਾਰੀ । ਲੁਧਿਆਣਾ ਤੋਂ ਜਿਥੇ ਨਿਰੀਖਿਅਕ ਦਾ ਇਕ ਮੈਗਜ਼ੀਨ ਕਢ ਰਿਹਾਂ ਆਂ ਓਥੇ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਕ੍ਰਿਪਾ ਦੇ ਨਾਲ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੇ ਪਰਧਾਨ ਦੇ ਤੌਰ ਤੇ ਸੇਵਾ ਕਰ ਰਿਹਾਂ ।

—(ਮਹਾਰਾਜ ਬੀਰ ਸਿੰਘ ਜੀ ਤੇ ਪੰਡਿਤ ਗੋਪਾਲ ਸਿੰਘ ਜੀ ਦਾ ਪਰੀਚੈ ਸੰਪਾਦਕ ਵਰਿਆਮ ਨੇ ਕਰਾਇਆ ।)

●

---

(ਸਫਾ ੨੧ ਦੀ ਬਾਕੀ)

ਆਪਣੇ ਐਡੀਸ਼ਨ ਕੀਤੇ ਨੇ ਮੈਂ ਉਹਦੇ ਵਿਚ ਏਨਾ ਹੀ ਐਡੀਸ਼ਨ ਕਰਦਾਂ ਕਿ ਮੇਰੀ ਸਭ ਤੋਂ ਪਹਿਲੀ ਕਹਾਣੀ ਇਕ ਨਾਮਧਾਰੀਏ ਇੰਦਰ ਸਿੰਘ ਚਕਰਵਰਤੀ ਨੇ 'ਜੀਵਨ ਪ੍ਰੀਤੀ' ਵਿਚ ਛਾਪੀ ਸੀ । ਸੋ ਇਹਨਾਂ ਸ਼ਬਦਾਂ ਤੋਂ ਬਾਅਦ ਮੈਂ ਰੰਧਾਵਾ ਸਾਹਿਬ ਨਾਲ ਸ਼ਾਮਲ ਹੋ ਕੇ ਤੁਹਾਡਾ ਸਾਰੇ ਪ੍ਰਬੰਧਕਾਂ ਦਾ ਅਤਿਅੰਤ ਧੰਨਵਾਦ ਕਰਦਾਂ ਜਿਨ੍ਹਾਂ ਨੇ ਏਨੀ ਖੇਚਲ ਕੀਤੀ—

●

# ਪਾਛੈ ਅਗਨਿ ਤਲਾਓ ॥

—ਕੁਲਦੀਪ ਸਿੰਘ ਮੀਲੂ—

ਸਕੂਟਰ ਤੇ ਮੋਟਰ ਸਾਇਕਲ ਦੋਹਾਂ ਨਾਲ ਇੱਕ ਇੱਕ ਐਕਸੀਡੈਂਟ ਦਾ ਮੇਰਾ ਤਜੁਰਬਾ ਵਡੀ ਉਮਰ ਵਿਚ ਇਨ੍ਹਾਂ ਦੋਹਾਂ ਤੋਂ ਮੈਨੂੰ ਡਰਾਂਦਾ ਹੈ। ਸੈਨਾ ਵਿਚੋਂ ਅਵਕਾਸ਼ ਪ੍ਰਾਪਤੀ ਉਪ੍ਰੰਤ ਆਵਾਜਾਈ ਲਈ ਹੀਰੋ ਮੈਜੇਸਟਿਕ ਮੇਰੀ ਪਸੰਦ ਬਣੀਂ। ਏਸ ਤੇ ਹਾਦਸੇ ਦਾ ਖ਼ਤਰਾ ਘੱਟ ਸਾਈਕਲ ਵਾਂਗ ਤੰਗ ਰਾਹਾਂ ਤੇ ਵੀ ਆਰਾਮ ਨਾਲ ਲੈ ਜਾਣ ਦਾ ਸਮਰੱਥ। ਘੱਟ ਖਰਚ ਬਾਲਾ ਨਸ਼ੀਂ।

੩੧ ਜੁਲਾਈ ਨੂੰ ਲੇਖਕ ਸਭਾ ਜਲੰਧਰ ਨੇ ਦੇਸ਼ ਭਗਤ ਹਾਲ ਵਿਖੇ ਸਦਭਾਵਨਾ ਦਿਵਸ ਮਨਾਣਾਂ ਹੈ ਅਤੇ ੩੧ ਜੁਲਾਈ ਨੂੰ ਮੇਰੇ ਇਕ ਮਿਹਰਬਾਨ ਦੋਸਤ ਨੇ ੪੦ ਸਾਲ ਦੀ ਲੰਮੀ ਨੌਕਰੀ ਪਿਛੋਂ ਰੀਟਾਇਰ ਹੋਣਾ ਹੈ। ਦੋਸਤਾਂ ਦੇ ਸੱਦੇ ਕੌਣ ਮੋੜੇ। ਘਰਦਿਆਂ ਤੇ ਮਿਤ੍ਰਾਂ ਦੇ ਨਾਂਹ ਕਰਦਿਆਂ ਮੈਂ ਆਪਣੀ ਹੀਰੋ ਮੈਜੇਸਟਿਕ ਤੇ ਲੀਰ ਮਾਰ ਕੇ ਟੈਂਕੀ 'ਚ ਪੈਟਰੋਲ ਪੂਰਾ ਭਰ ਲਿਆ। ਆਹ ਲੁਧਿਆਣਾ ਤੇ ਉਹ ਜਲੰਧਰ। ਹਰ ਮੋੜ ਪੁਲ ਤੇ ਪੁਲਿਸ ਦਾ ਪਹਿਰਾ ਹੈ। ਸਕੂਟਰ, ਮੋਟਰ ਸਾਈਕਲਾਂ ਦੀ ਚੈਕਿੰਗ ਖੂਬ ਹੋ ਰਹੀ ਰਹੀ ਹੈ। ਚੈਕਿੰਗ ਤਾਂ ਜ਼ਰੂਰੀ ਹੈ। ਮੈਂ ਹਰੇਕ ਚੋਕੀ ਤੇ ਰਤਾ ਹੌਲੀ ਕਰਕੇ (ਭਾਂਵੇਂ ਇਹ ਚਾਲੀ ਕਿਲੋਮੀਟਰ ਤੋਂ ਵਧ ਨਹੀਂ ਦੋੜਦੀ ਚੌਕੀ ਵਾਲਿਆਂ ਨੂੰ ਆਪਣੇ ਸ਼ਰੀਫ਼ ਹੋਣ ਦਾ ਪ੍ਰਮਾਣ ਦੇ ਕੇ ਮਾਨੋ ਉਡੀ ਜਾ ਰਿਹਾ ਹਾਂ। ਆਲੇ ਦੁਆਲੇ ਹਰਿਆਵਲ ਹੈ। ਲੋਕੀ ਕੰਮ-ਕਾਰਾਂ ਰੁਝੇਵਿਆਂ 'ਚ ਲੱਗੇ ਆਪੋ ਆਪਣੇ ਰਸਤੇ ਟੁਰੇ ਹੋਏ ਨੇ। ਲੁਧਿਆਣਾ ਲੰਘ ਕੇ ਸੜਕ ਦੂਹਰੀ ਹੋ ਗਈ ਹੁਣ ਅੱਗੇ ਆਉਂਦੀਆਂ ਗਡੀਆਂ ਤੋਂ ਬਚਣ ਦੀ ਲੋੜ ਨਹੀਂ ਰਹੀ। ਪਿੱਛੋਂ ਆਉਣ ਵਾਲਿਆਂ ਲਈ ਮੈਂ ਪੂਰਾ ਰਾਹ ਛੱਡ ਕੇ ਟੁਰੀ ਜਾ ਰਿਹਾ ਹਾਂ। ਜਲੰਧਰ ਵਸਦੇ ਮਿਤਰਾਂ ਸੱਜਣਾਂ ਦੇ ਸਿਰਨਾਮੇ ਚਿਹਰੇ ਚੇਤੇ 'ਚ ਦੁਹਰਾਈ ਜਾਂਦਾ ਹਾਂ। ਪੀ. ਏ. ਪੀ. ਦੇ ਗੁਰਦੁਆਰੇ ਜਾਣਾ ਹੈ। ਕੋਰ ਵਿਚ ਮੇਰਾ ਪੁਰਾਣਾ ਸਾਥੀ ਪਤਾ ਕਰਨਾ ਪਏਗਾ। 'ਅਜੀਤ' ਵਿਚ ਸੋਖੀ ਤੇ ਗੁਰਬਖਸ਼ ਸਿੰਘ ਹੁਰਾਂ ਨੂੰ ਮਿਲਣ ਦੀ ਵਿਉਂਤ ਹੈ। ਬਾਬਾ ਬੰਨੂੰਆਣਾਂ ਨੂੰ ਨਾ ਮਿਲਣ ਦਾ ਗੁਨਾਹ ਨਹੀਂ ਹੋ ਸਕਦਾ। 'ਵਰਿਆਮ' ਵਿਚ ਜਾਣਾ ਜ਼ਰੂਰੀ ਹੈ ਜਗਦੀਸ਼ ਸਿੰਘ ਹੋਰਾਂ ਨੂੰ ਸਿੱਧੀ ਕੀਤੀ ਪੱਗ ਵਖਾ ਕੇ ਹੈਰਾਨ ਕਰਨ ਦਾ ਆਨੰਦ ਲੈਣਾ ਹੈ। ਲੋਹਡੂ ਵਾਲ ਦਾ ਪੁਲ ਲੰਘਿਆਂ ਹਾਂ। ਪੁਲੀ ਦੀ ਪਿਕਟ ਹੈ। ਰਸਤਾ ਤੰਗ ਕੀਤਾ ਹੋਇਆ ਹੈ। ਸਾਹਵੇਂ ਕਾਰ ਆ ਰਹੀ ਹੈ ਮੈਂ ਅਹਿਸਤਾ ਜਿਹੇ ਆਪਣੀ ਸਕੂਟਰੀ ਖੱਬੇ ਨਵੀਂ ਬਣੀ ਸੜਕ ਤੇ ਚਾੜ ਕੇ ਟਰੈਫਿਕ ਦੀ ਭੀੜ ਤੋਂ ਨਿਸਚਿੰਤ ਹੋ ਕੇ ਟੁਰ ਪਿਆ ਹਾਂ। ਪਿਛੋਂ ਸ਼ਾਇਦ ਪਿਕਟ ਵਾਲਿਆਂ ਪੁਕਾਰਿਆ। ਸੱਜਾ ਕੰਨ ਤਾਂ ੧੯੭੧ ਦੀ ਲੜਾਈ ਨੇ ਅੱਧ ਨਕਾਰਾ ਕੀਤਾ ਹੋਇਆ ਹੈ। ਪੁਲ ਸਤਲੁਜ ਧੀਮੀ ਰਫਤਾਰ ਨਾਲ ਲੰਘਦਿਆਂ ਗੰਧਲੇ ਪਾਣੀ ਚੋਂ ਚਿੱਟੇ ਚੋਲਾਂ ਦਾ ਪ੍ਰਛਾਵਾਂ ਵੇਖਣ ਦਾ ਆਨੰਦ ਲੈਂਦਾ ਫਲੌਰ ਦੇ ਪੁਲ ਦੀ ਚੜ੍ਹਾਈ ਕੋਲ ਅਪੜਿਆ ਹੀ ਹਾਂ। ਇਕ ਸਕੂਟਰ ਵਾਲਾ ਪਿਛੋਂ ਆ ਰਲਿਆ ਹੈ। ਭਾਈ ਸਾਹਿਬ ਤੁਸੀਂ ਖਲੋਤੇ ਨਹੀਂ ?

ਕਿਉਂ ? ਮੈਂ ਹੈਰਾਨ ਹੋ ਕੇ ਪੁਛਦਾ ਹਾਂ। ਪੁਲਸ ਪਿਕਟ ਵਾਲੇ ਆਖਦੇ ਸਨ ਆਹ ਭਾਈ ਭਜਾ ਕੇ ਲੈ ਗਿਆ ਸਕੂਟਰੀ, ਆਉਣ ਦੇ ਵਾਪਸ ?

ਹੁਣ ਜਲੰਧਰ ਦੇ ਮਿੱਤਰਾਂ ਦੇ ਚਿਹਰੇ ਫੇਡ ਆਊਟ ਹੋ ਗਏ ਨੇ। ਮੈਂ ਸਕੂਟਰ ਵਾਲੇ ਸਜਣ ਨੂੰ ਕੋਈ ਉਤਰ ਨਹੀਂ ਦਿੰਦਾ। ਅਵਾਜ਼ ਨਾਂ ਸੁਣਨ ਦੀ ਗਲਤੀ ਦੇ ਪਛਤਾਵੇ ਵਿਚੋਂ ਉਘੜਦੀ ਸਿਪਾਹੀ ਦੀ ਕੜਕਵੀ ਅਵਾਜ਼, ਠਹਿਰ ! ਅੰਦਰੇ ਅੰਦਰ ਸਹਿਮਿਆਂ ਦਿੰਦੀ ਹੈ। ੧੯੭੧ ਦੀ ਲੜਾਈ ਦਾ ਤੋਪਾਂ, ਬੰਬਾਂ ਹਵਾਈ ਜਹਾਜ਼ਾਂ ਦੇ ਗੋਲਿਆਂ ਦਾ ਡਰ ਨਹੀਂ ਸੀ ਲੱਗਾ। ਅਜ ਡਰ ਗਿਆ ਹਾਂ। ਕੀ ਪਤੈ ਅਜ ਕਲ੍ਹ ਪੁਲੀਸ ਵਾਲੇ ਗੋਲੀ ਮਾਰ ਕੇ ਹੀ ਪੁਛਣਗੇ ਕੌਣ ਸੀ ? ਖਬਰ ਆ ਜਾਏਗੀ "ਇਕ ਅਤਿਵਾਦੀ ਨਸਣ ਦੀ ਕੋਸ਼ਿਸ਼ ਕਰਦਾ ਪੁਲੀਸ ਦੀ ਗੋਲੀ ਨਾਲ ਮਾਰਿਆ ਗਿਆ" ਤੇ ਦੂਸਰੀ ਅਖਬਾਰ ਛਾਪੇਗੀ "ਇਕ ਅੰਮ੍ਰਿਤਧਾਰੀ ਸਿੱਖ ਦਾ ਪੁਲੀਜ ਹਥੋਂ ਕਤਲ !" ਤੇ ਇਕ ਹੋਰ ਅਖਬਾਰ ਸੁਰਖੀ ਲਾ ਸਕਦੈ। "ਇਕ ਨਿਰਦੋਸ਼ ਵਿਅਕਤੀ ਪੁਲੀਸ ਦੀ ਗੋਲੀ ਨਾਲ ਹਲਾਕ।" ਸ਼ਾਇਦ ਸਦ-ਭਾਵਨਾ ਦਿਵਸ ਤੇ ਕੇਂਦਰੀ ਲੇਖਕ ਸਭਾ ਵਾਲੇ ਹਮਦਰਦੀ ਦਾ ਮੋਨ ਰਖਕੇ ਇਕ ਮਿੰਟ ਪ੍ਰਸਤਾਵ ਹੀ ਪਾਸ ਕਰ ਦੇਣ। "ਸਰਕਾਰ ਬੁਧੀਜੀਵੀਆਂ ਦਾ ਕਤਲ ਰੋਕੇ।" ਹਰ ਪਿਛੋਂ ਆ ਕੇ ਮੇਰੇ ਕੋਲੋਂ ਦੀ ਲੰਘਦਾ ਮੋਟਰ ਸਾਈਕਲ ਪੁਲੀਸ ਦਾ ਲਗਦਾ ਹੈ। ਅਜ ਆਪਣੇ ਘੱਟ ਸੁਨੱਣ ਤੇ ਅਫਸੋਸ ਔਂਦਾ ਹੈ। ੧੯੭੧ ਦੀ ਲੜਾਈ ਤੇ ਗੁੱਸਾ ਆਉਂਦਾ ਹੈ। ਛਿਥਾ ਹੋ ਕੇ ਸੋਚ ਜਾਂਦਾ ਹਾਂ। ਜੇ ਮੋਹਰਚੇ ਤੇ ਅੱਗੇ ਅੱਗੇ ਨਾਂ ਤੋਪਾ ਚਲਾਉਣ ਦਾ

(ਬਾਕੀ ਸਫਾ ੪ ਤੇ)

# ਚਾਰ ਗ਼ਜ਼ਲਾਂ

—ਅਜਾਇਬ ਚਿਤ੍ਰਕਾਰ—



ਮਿਲਦੇ ਨੇ ਮਿਲਣ ਵਾਲੇ ਬੇ-ਸ਼ੁਮਾਰ, ਹਰ ਜਗ੍ਹਾ
ਮਿਲਦਾ ਨਹੀਂ ਉਹ, ਕਹੀਏ ਜਿਸ ਨੂੰ ਯਾਰ, ਹਰ ਜਗ੍ਹਾ ।

ਹਰ ਰੋਜ਼ ਦਿਲ ਦਾ ਦਰਦ ਜਿਸ ਅੱਗੇ ਫਰੋਲੀਏ
ਸਾਨੂੰ ਮਿਲੇ ਉਹ ਕਿਸ ਤਰ੍ਹਾਂ ਦਿਲਦਾਰ, ਹਰ ਜਗ੍ਹਾ ।

ਆਈ ਹੈ ਰੁੱਤ ਐਤਕੀ ਕੈਸੀ ਬਹਾਰ ਦੀ
ਫੁੱਲਾਂ ਦੀ ਥਾਂ ਤੇ ਉੱਗ ਪਏ ਅੰਗਿਆਰ ਹਰ ਜਗ੍ਹਾ ।

ਦੁਨੀਆਂ ਦੇ ਗਮ ਵਿਸਾਰ ਕੇ, ਅਪਣੇ ਗ਼ਮਾਂ ਦਾ ਰੋਣ
ਚੰਗਾ ਨਹੀਂ, ਹਰ ਕੋਲ ਹੀ, ਹਰ ਵਾਰ, ਹਰ ਜਗ੍ਹਾ ।

ਨਿਸ਼ਚੇ ਦੇ ਨਾਲ ਜਿੱਤੀਏ ਹਰ ਇਕ ਮੁਹਾਜ਼ ਨੂੰ
ਨਿਸ਼ਚੇ ਬਗ਼ੈਰ ਹੋਇਗੀ ਹੀ ਹਾਰ, ਹਰ ਜਗ੍ਹਾ ।

ਸੁਪਨੇ ਜੋ ਦਿਲ ਹੈ ਦੇਖਦਾ, ਬੇਕਾਰ ਉਹ ਨਹੀਂ
ਸੁਪਨੇ ਇਹ ਹੋ ਕੇ ਰਹਿਣਗੇ ਸਾਕਾਰ ਹਰ ਜਗ੍ਹਾ

ਇਕਰਾਰ ਪੂਰਾ ਓਸ ਨੇ ਕੀਤਾ ਨਹੀਂ ਕਿਤੇ
ਕਰਦਾ ਰਿਹਾ ਹਰ ਨਾਲ ਜੋ ਇਕਰਾਰ ਹਰ ਜਗ੍ਹਾ ।



ਜੇ ਕਦੇ ਟਕਰਾਕੇ ਪੱਥਰ ਨਾਲ ਪੱਥਰ ਦੇਖਦੇ
ਈਰਖਾ ਦੀ ਅੱਗ ਹੈ ਕਿੰਨੀ ਭਿਅੰਕਰ, ਦੇਖਦੇ,

ਨੇੜ ਤੋਂ ਰਹਿਬਰ ਕਹੋਂ, ਪਰ ਦੂਰ ਤੋਂ ਵੀ ਜੇ ਤੁਸੀਂ
ਦੇਖਦੇ ਮੈਨੂੰ, ਤਾਂ, ਮੈਨੂੰ ਮੀਲ-ਪੱਥਰ ਦੇਖਦੇ ।

ਕਾਸ਼ ਉਹ ਦੇਖੇ, ਕਿਵੇਂ ਉਸ ਲਈ ਕਰਾਂ, ਸ਼ਾਮੋਂ ਸਵੇਰ
ਰਾਤ ਸਾਰੀ, ਤਾਰਿਆਂ ਦੇ ਵੱਲ ਅਕਸਰ ਦੇਖਦੇ ।

ਕੋਸਦੇ ਮੈਨੂੰ ਨਾ ਮੈਨੂੰ ਕਹਿੰਦੇ ਆਵਾਰਾ ਕਦੇ
ਦੇਖਦੇ ਮੈਨੂੰ ਨਾ, ਮੇਰੇ ਪੈਰ-ਚੱਕਰ ਦੇਖਦੇ ।

ਸੰਦਲੀ ਪੋਸ਼ਾਕ ਪਾ, ਦਿਸਦੇ ਨਾ ਜੇ ਉਹ ਲਾਟ ਵਾਂਗ
ਰਾਤ ਸਾਰੀ ਜਲ ਰਿਹਾ ਨਾ ਆਪਣਾ ਘਰ ਦੇਖਦੇ ।

ਹਸਦ ਮੇਰੀ ਜਿੱਤ ਤੇ ਕਰਦੇ ਕਈ ਜੇਤੂ ਵੀ ਜੇ
ਮਮਟੀਆਂ ਵਾਲੀ ਹਵੇਲੀ ਹੋ ਰਹੀ ਸਰ ਦੇਖਦੇ ।



ਮੇਰੀ ਜ਼ਮੀਨ ਹੋਰ ਹੈ ਨਾ ਆਸਮਾਨ ਹੋਰ
ਹੈ ਮੇਰਾ ਏਹੋ, ਹੈ ਨਹੀਂ ਕੋਈ ਜਹਾਨ ਹੋਰ ।

ਦਿਲ ਦਾ ਫਰੇਬ ਹੈ ਕਿ ਹੈ ਧੋਖਾ ਨਿਗਾਹ ਦਾ
ਉਹ ਦੇਖਦਾ ਤਾਂ ਹੋਰ ਹੈ ਦਿਸਦੇ ਨਿਸ਼ਾਨ ਹੋਰ

ਸ਼ਾਇਰ ਦੇ ਸ਼ੇਅਰ ਰਹਿ ਗਏ ਸਾਰੇ ਹੀ ਬੇ-ਅਸਰ
ਦਿਲ ਦੀ ਜ਼ੁਬਾਨ ਹੋਰ ਸੀ, ਜ਼ਾਹਿਰ ਜ਼ੁਬਾਨ ਹੋਰ ।

ਦੋਜ਼ਖ਼ ਵੀ ਏਥੇ ਭੋਗੀਏ, ਜੰਨਤ ਵੀ ਮਾਣੀਏ
ਇਹਨਾਂ ਦੀ ਹੋਂਦ ਦਾ ਨਹੀਂ ਕਿੱਧਰੇ ਨਿਸ਼ਾਨ ਹੋਰ ।

ਝੂਠੇ ਕਰਾਰ ਹੀ ਸਹੀ, ਕਰ, ਬੇ-ਕਰਾਰ ਕਰ
ਲਿਖਣੀ ਹੈ ਦਿਲ ਦੇ ਦਰਦ ਦੀ ਮੈਂ ਦਾਸਤਾਨ ਹੋਰ ।

ਏਸੇ 'ਚ ਮੈਨੂੰ ਰਹਿਣ ਦੇ ਜਿਸ ਵਿਚ ਹਾਂ ਰਹਿ ਰਿਹਾ
ਆਉਣਾ ਨਾ ਰਾਸ ਕੋਈ ਵੀ ਮੈਨੂੰ ਮਕਾਨ ਹੋਰ ।

ਮੈਥੋਂ ਬਗ਼ੈਰ ਕੋਈ ਖ਼ਰੀਦਾਰ ਹੀ ਨਹੀਂ
ਲਖ ਤੂੰ ਸਜਾ ਲੈ ਹੁਸਨ ਦੀ ਆਪਣੀ ਦੁਕਾਨ, ਹੋਰ ।

ਇਕ ਐਸੇ ਸ਼ਖ਼ਸ ਨਾਲ ਮੈਂ ਰੱਖਾਂ ਕੀ ਵਾਸਤਾ
ਜਿਸਦਾ ਅਮਲ ਤਾਂ ਹੋਰ ਹੈ, ਜਿਸਦੀ ਜ਼ੁਬਾਨ ਹੋਰ ।

ਸੁਰ ਤੇਰੀ ਮੇਰੀ ਰਲ ਸਕੇ ਹੋਣਾ ਨਹੀਂ ਕਦੇ
ਮੇਰਾ ਹੈ ਗੀਤ ਹੋਰ ਤੇ ਤੇਰੀ ਹੈ ਤਾਨ ਹੋਰ ।



ਅਖੋਂ ਟਪਕੀ ਹੈ ਬੂੰਦ ਪਾਣੀ ਦੀ
ਕੀ ਕਹਾਣੀ ਹੈ, ਇਸ ਕਹਾਣੀ ਦੀ ।

ਤੂੰ ਨਾ ਜਾਣੇਗਾ, ਜਾਣਨੀ ਕਿਸ ਨੇ
ਜੋ ਹਕੀਕਤ ਹੈ ਉਹ ਹੈ ਜਾਣੀ ਦੀ ।

ਹਿਜਰ-ਪੀੜਾ ਹੈ ਭਾਵੇਂ ਦੁਖਦਾਈ
ਫਿਰ ਵੀ ਨਿਆਮਤ ਹੈ, ਇਹ ਹੈ ਮਾਣੀ ਦੀ

ਕੌਣ ਸ਼ਾਇਰ ਹੈ ? ਸ਼ੇਅਰ ਹਨ ਕਿਸਦੇ ?
ਖੇਡ ਸਾਰੀ ਹੈ ਪੌਣ, ਪਾਣੀ ਦੀ,

ਮੁੱਢ ਬੱਝੇਗਾ ਪਿਆਰ ਦਾ ਉਥੇ
ਸਾਂਝ ਜਿੱਥੇ ਹੈ ਬੋਲ-ਬਾਣੀ ਦੀ ।

ਤੈਥੋਂ ਮੇਰੇ ਨਿਗਾਰ-ਖਾਨੇ ਵਿਚ
ਅਪਣੀ ਸੂਰਤ ਨਹੀਂ ਪਛਾਣੀ ਦੀ ?

ਰੋਜ਼ ਪੁਛਦਾ ਸੀ ਹਾਲ ਆ ਆ ਕੇ
ਬਾਤ ਪੁਛਦਾ ਨਾ ਹੁਣ ਉਹ ਹਾਣੀ ਦੀ ।

ਜੋ ਚੜ੍ਹਾਈ 'ਚ ਹੋਰ ਤਣ ਜਾਵੇ
ਹਿੱਕ ਉਸ ਦੀ ਹੈ ਕਿਸ ਕਮਾਣੀ ਦੀ ?

ਦਿਲ ਦੀ ਟਾਹਣੀ ਤੇ ਅਮਨ-ਫੁੱਲ ਟਹਿਕੇ
ਤੰਪਸ਼ ਕਿੰਨੀ ਹੈ ਤਲਖ਼ ਪਾਣੀ ਦੀ !

ਗੀਤ ਛੂਹ ਤੂੰ ਨਵੀਨ ਦੁਨੀਆ ਦੇ
ਗੱਲ ਕਰਨੀ ਹੈ ਕੀ ਪੁਰਾਣੀ ਦੀ ।

ਬੋਦੇ ਬੋਦੇ ਰਿਵਾਇਤੀ ਰਿਸ਼ਤੇ
ਤੰਦ ਪੀਡੀ ਦਿਲਾਂ ਦੀ ਤਾਣੀ ਦੀ ।

ਸ਼ੇਅਰ ਕਹਿਣਾ ਹੈ, ਫੁੱਲ ਟਹਿਕਾਣਾ
ਖ਼ੂਨ ਦੇਣਾ ਹੈ ਥਾਂ ਤੇ ਪਾਣੀ ਦੀ ।



# ਪ੍ਰੋਮਿਥੀਅਸ

- ਜਸਵੰਤ ਸਿੰਘ ਵਿਰਦੀ

ਪ੍ਰੋਮਿਥੀਅਸ ਭਾਵੇਂ ਕਿ ਯੂਨਾਨੀ ਮਿਥਿਹਾਸ ਦਾ ਇਕ ਸੂਰਮਾ ਪਾਤਰ ਹੈ ਪਰ ਵਿਸ਼ਵ ਸਾਹਿਤ ਵਿਚ ਜਿਸ ਤਰ੍ਹਾਂ ਉਸ ਦੀ ਸੂਰਬੀਰਤਾ ਬਾਰੇ ਲਿਖਿਆ ਗਿਆ ਹੈ ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਪ੍ਰੋਮਿਥੀਅਸ ਕੋਈ ਮਿਥਿਹਾਸਕ ਪਾਤਰ ਨਹੀਂ ਸਗੋਂ ਇਤਿਹਾਸਕ ਪ੍ਰਸਿਧੀ ਵਾਲਾ ਸੂਰਬੀਰ ਸੀ। ਲੋਕਾਂ ਦੀ ਸੋਚ ਵਿਚ ਉਹ ਅੱਜ ਵੀ ਜੀਂਦਾਂ-ਜਾਗਦਾ ਅਤੇ ਸਾਹ ਲੈਂਦਾ ਹੈ। ਦੇਵਤਿਆਂ ਦੀ ਕੈਦ ਵਿਚ ਉਹਦੇ ਸਰੀਰ 'ਚ ਜਿਹੜੇ ਪੱਥਰ ਖੁੱਭ ਗਏ ਸਨ, ਉਸ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਹੀ ਲੋਕ ਪੱਥਰ ਪਹਿਨਦੇ ਹਨ।

ਪ੍ਰੋਮਿਥੀਅਸ ਨੂੰ ਇਹ ਜਗਤ ਪ੍ਰਸਿਧ ਸਥਾਨ ਕਿਵੇਂ ਪ੍ਰਾਪਤ ਹੋਇਆ ?...ਇਸ ਬਾਰੇ ਯੂਨਾਨੀ ਮਿਥਿਹਾਸ ਵਿਚ ਇਕ ਬਹੁਤ ਹੀ ਪ੍ਰਸਿੱਧ ਕਥਾ ਪੜ੍ਹਨ ਨੂੰ ਮਿਲਦੀ ਹੈ।

ਯੂਨਾਨੀ ਲੋਕਾਂ ਦਾ ਵਿਚਾਰ ਹੈ ਕਿ ਅੱਗ ਪ੍ਰਾਚੀਨ ਕਾਲ ਵਿਚ ਲੋਕਾਂ ਕੋਲ ਨਹੀਂ ਸੀ। ਕੇਵਲ ਦੇਵਤੇ ਹੀ ਅੱਗ ਦੀ ਵਰਤੋਂ ਕਰਦੇ ਸਨ ਤੇ ਮਨੁੱਖਾਂ ਨੂੰ ਇਸ ਦੀ ਵਰਤੋਂ ਦੀ ਮਨਾਹੀ ਸੀ।

ਪ੍ਰੋਮਿਥੀਅਸ ਦੇਵਤਾ ਨਹੀਂ, ਸਗੋਂ ਮਨੁੱਖ ਸੀ ਪਰ ਉਹ ਮਨੁੱਖਾਂ ਨਾਲੋਂ ਬਹੁਤ ਹੀ ਬਲਵਾਨ ਅਤੇ ਦਲੇਰੀ ਵਿਖਾਣ ਵਾਲਾ ਮਨੁੱਖ ਸੀ। ਜਦੋਂ ਉਸ ਨੇ ਵੇਖਿਆ ਕਿ ਮਨੁੱਖ ਦਾ ਜੀਵਨ ਅੱਗ ਤੋਂ ਬਗੈਰ ਸਰਦ ਅਤੇ ਨਿਸਲ ਹੁੰਦਾ ਜਾ ਰਿਹਾ ਹੈ ਤਾਂ ਉਸ ਨੇ ਇਹ ਨਿਸ਼ਚਾ ਕਰ ਲਿਆ ਕਿ ਉਹ ਲੋਕਾਂ ਵਾਸਤੇ ਅੱਗ ਜ਼ਰੂਰ ਲੈ ਕੇ ਆਵੇਗਾ।

'ਤੂੰ ਤਬਾਹ ਹੋ ਜਾਂਵੇਗਾ।'

'ਤਦ ਕੀ ਹੈ'

ਅਤੇ ਪ੍ਰੋਮਿਥੀਅਸ ਨੇ ਆਪਣੀ ਜ਼ਿੰਦਗੀ ਦੀ ਬਾਜ਼ੀ ਲਾ ਦਿਤੀ। ਉਹ ਕਿਵੇਂ ਨਾ ਕਿਵੇਂ ਦੇਵਤਿਆਂ ਦੇ ਸਵਰਗ ਵਿਚ ਜਾ ਪੁੱਜਾ ਅਤੇ ਮਲਕੜੇ ਜਿਹੇ ਸਵਰਗ ਵਿਚੋਂ ਅੱਗ ਚੁੱਕ ਕੇ ਧਰਤੀ ਤੇ ਲੈ ਆਇਆ। ਉਹ ਅੱਗ ਉਸ ਨੇ ਧਰਤੀ ਦੇ ਲੋਕਾਂ ਵਿਚ ਵੰਡ ਦਿੱਤੀ ਜਿਸ ਨਾਲ ਲੋਕਾਂ ਦਾ ਜੀਵਨ ਨਿੱਘਾ, ਬਾਰੋਸ਼ਨ ਅਤੇ ਤਪਦਾ ਹੋਇਆ ਬਣ ਗਿਆ।

ਜਿਸ ਵੇਲੇ ਦੇਵਤਿਆਂ ਨੂੰ ਪ੍ਰੋਮਿਥੀਅਸ ਦੀ ਇਸ ਗੁਸਤਾਖੀ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਪ੍ਰੋਮਿਥੀਅਸ ਨੂੰ ਫੜ ਕੇ ਵੱਡੇ-ਵੱਡੇ ਪੱਥਰਾਂ ਦੇ ਸੰਗਲਾਂ ਨਾਲ ਬੰਨ੍ਹ ਦਿਤਾ। ਇਹੋ ਨਹੀਂ; ਦੇਵਤਿਆ ਦੇ ਹੁਕਮ ਨਾਲ ਦਿਨ ਭਰ ਗਿਰਝਾਂ ਵੀ ਪ੍ਰੋਮਥੀਅਸ ਦੇ ਸਰੀਰ ਦਾ ਮਾਸ ਨੋਚਦੀਆਂ ਪਰ ਪ੍ਰੋਮਿਥੀਅਸ ਦੇ ਸਰੀਰ ਵਿਚ ਸ਼ਕਤੀ ਸੀ ਕਿ ਰਾਤੋ-ਰਾਤ ਉਸ ਦੇ ਸਭ ਜ਼ਖਮ ਭਰ ਜਾਂਦੇ ਸਨ।

ਦੇਵਤੇ ਕਹਿ ਰਹੇ ਸਨ ਕਿ ਪ੍ਰੋਮਿਥੀਅਸ ਉਨ੍ਹਾਂ ਕੋਲੋਂ ਮਾਫੀ ਮੰਗੇ ਪਰ ਪ੍ਰੋਮਿਥੀਅਸ ਕਹਿ ਰਿਹਾ ਸੀ ਕਿ ਉਹਨੇ ਭੈੜੀ ਗੱਲ ਨਹੀਂ ਕੀਤੀ। ਜੇਕਰ ਦੇਵਤੇ ਅੱਗ ਦੀ ਵਰਤੋਂ ਕਰਦੇ ਸਨ ਤਾਂ ਮਨੁੱਖਾਂ ਨੂੰ ਵੀ ਅੱਗ ਮਿਲਣੀ ਚਾਹੀਦੀ ਸੀ। ਉਹਨੇ ਮਨੁੱਖ ਵਿਚ ਅੱਗ ਵੰਡ ਕੇ ਕੋਈ ਗੁਨਾਹ ਨਹੀਂ ਕੀਤਾ।

'ਤਦ ਫੇਰ ਤੂੰ ਇਸੇ ਤਰਾਂ ਤਬਾਹ ਹੋਵੇਂਗਾ। ਦੇਵਤਿਆਂ ਨੇ ਪ੍ਰੋਮਿਥੀਅਸ ਨੂੰ ਕਿਹਾ, ਪਰ ਉਸ ਵੇਲੇ ਦੇਵਤਿਆਂ ਨੇ ਵੇਖਿਆ ਕਿ ਇਹ ਹੋਰ ਸੂਰਮਾ ਮਨੁੱਖ ਪ੍ਰੋਮਿਥੀਅਸ ਦੀ ਸਹਾਇਤਾ ਲਈ ਪੁੱਜ ਗਿਆ ਸੀ।

ਉਸ ਸੂਰਮੇ ਮਨੁੱਖ ਦਾ ਨਾ ਹਰਕੂਲੀਸ ਸੀ। ਹਰਕੂਲੀਸ ਨੇ ਵੀ ਮਖਣ ਖਾ-ਖਾ ਕੇ ਆਪਣੇ ਸਰੀਰ ਨੂੰ ਪਾਲਿਆ ਤੇ ਕਮਾਇਆ ਸੀ। ਹੁਣ ਉਹਦੇ ਅੰਦਰ ਅੱਗ ਦੀ ਗਰਮੀ ਵੀ ਸੀ। ਉਹਨੇ ਲਲਕਾਰ ਕੇ ਕਿਹਾ 'ਹੁਣ ਪ੍ਰੋਮਿਥੀਅਸ ਨੂੰ ਵਿਸ਼ਵ ਦੀ ਕੋਈ ਵੀ ਤਾਕਤ ਬੰਨ ਕੇ ਨਹੀਂ ਰੱਖ ਸਕਦੀ।

ਅਤੇ ਉਹਦੇ ਆਪਣੇ ਬਾਹੂ ਬਲ ਦੇ ਜ਼ੋਰ ਨਾਲ ਉਸ ਉਸ ਨੂੰ ਸੁਤੰਤਰ ਕਰਵਾ ਲਿਆ! ਉਸ ਵੇਲੇ ਦੇਵਤੇ ਦੇਖਦੇ ਰਹਿ ਗਏ।

ਪ੍ਰੋਮਿਥੀਅਸ ਅਤੇ ਹਰਕੂਲੀਸ ਦੀ ਸ਼ਕਤੀ ਨੂੰ ਵੇਖ ਕੇ ਵੇਖ ਕੇ ਧਰਤੀ ਦੀਆਂ ਮਾਤਾਵਾਂ ਨੇ ਕਿਹਾ 'ਜੀਂਦੇ ਵਸਦੇ ਰਹੋ, ਸੂਰਮੇ ਪੁੱਤਰੋ। ਤੁਸੀ ਸਦਾ ਹੱਕ ਇਨਸਾਫ ਲਈ ਲੜਦੇ ਰਹਿਣਾ।'

●

# ਨਾਮਧਾਰੀ ਲਹਿਰ ਦਾ ਖਾਸਾ

—ਅਰਜਨ ਸਿੰਘ ਗੜਗਜ—

ਪੰਜਾਬ ਵਿਚ ਨਾਮਧਾਰੀ ਲਹਿਰ, ਜਿਸਨੂੰ ਕੂਕਾ ਲਹਿਰ ਵੀ ਕਿਹਾ ਜਾਂਦਾ ਹੈ, ਇਕ ਸਾਮਰਾਜ ਵਿਰੋਧੀ ਲਹਿਰ ਸੀ। ਇਹ ਲਹਿਰ ੧੮੫੭ ਵਿਚ ਹੀ ਅਰੰਭ ਹੋ ਗਈ ਸੀ। ਅਰਥਾਤ ਅਪ੍ਰੈਲ ੧੮੫੭ ਦੀ ਵਿਸਾਖੀ ਵਾਲੇ ਦਿਨ ਇਸ ਦਾ ਮੁਢ ਬੱਝਾ ਸਮਝਣਾ ਚਾਹੀਦਾ ਹੈ। ਪਰ ਅੰਗਰੇਜ਼ ਸਮਾਰਾਜ ਨੂੰ ਇਸ ਦਾ ਸ਼ੱਕ ਉਦੋਂ ਪਿਆ ਜਦ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਮੈਕਨਬ ਨੇ ੫ ਅਪ੍ਰੈਲ ੧੮੬੩ ਨੂੰ ਪੰਜਾਬ ਦੇ ਗਵਰਨਰ ਨੂੰ ਇਕ ਚਿਠੀ ਲਿਖੀ। ਚਿਠੀ ਵਿਚ ਲਿਖਿਆ ਸੀ :" ਰਾਮ ਸਿੰਘ ਨਾਂ ਦਾ ਇਕ ਸਿਖ ਸਿਆਲਕੋਟ ਜ਼ਿਲ੍ਹੇ ਦਾ ਦੌਰਾ ਕਰ ਰਿਹਾ। ਉਸਦੇ ਹਜ਼ਾਰਾਂ ਸੇਵਕ ਹਨ। ਉਹ ਆਪਣੇ ਨਾਲ ਦਿਆਂ ਨੂੰ ਬੰਦੂਕਾਂ ਦੀ ਥਾਂ ਸੋਟਿਆਂ ਨਾਲ ਕਵੈਦ ਕਰਾਉਂਦੇ ਸਨ। ਅਤੇ ਕਿਸੇ ਦੁਨਿਆਵੀ ਹਾਕਮ ਦੀ ਈਨ ਨਹੀਂ ਮੰਨਦੇ।"

ਨਾਮਧਾਰੀ ਲਹਿਰ ਭਾਵੇਂ ਮਜ਼ਹਬੀ ਰੰਗਣ ਵਿਚ ਸੀ ਪਰ ਇਸਦਾ ਖਾਸਾ ਐਂਟੀ ਇੰਪੀਰੀਆਲਿਸਟ (ਸਾਮਰਾਜ-ਵਿਰੋਧੀ) ਸੀ। ਜਿਵੇਂ ਉਸ ਸਮੇਂ ਦੀਆਂ ਜਾਂ ਉਸ ਤੋਂ ਪਿਛੋਂ ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਹੋਰ ਵੀ ਕੁਝ ਲਹਿਰਾਂ ਉਠੀਆਂ ਜਿਨ੍ਹਾਂ ਦਾ ਖਾਸਾ ਸਾਮਰਾਜ ਵਿਰੋਧੀ ਸੀ ਤੇ ਉਹ ਅੰਗਰੇਜ਼ ਤੋਂ ਆਪਣੇ ਦੇਸ ਨੂੰ ਅਜ਼ਾਦ ਕਰਾਉਣ ਦਾ ਜਜ਼ਬਾ ਰਖਦੀਆਂ ਸਨ ਪਰ ਉਨ੍ਹਾਂ ਸਾਰੀਆਂ 'ਤੇ ਥੋੜ੍ਹਾ ਬਹੁਤ ਮਜਹਬੀ ਰੰਗ ਚੜ੍ਹਿਆ ਹੋਇਆ ਸੀ। ਆਰੀਆ ਸਮਾਜ ਲਹਿਰ, ਸਿੰਘ ਸਭਾ ਲਹਿਰ, ਅਕਾਲੀ ਲਹਿਰ, ਬਬਰ ਅਕਾਲੀ ਲਹਿਰ, ਦੇਵਬੰਦ ਲਹਿਰ, ਖਿਲਾਫਤ ਲਹਿਰ, ਅਹਿਰਾਰ ਲਹਿਰ ਆਦਿ ਅਜਿਹੀਆਂ ਲਹਿਰਾਂ ਸਨ। ੧੮੫੭ ਦਾ ਗ਼ਦਰ ਵੀ ਗਊ ਤੇ ਸੂਰ ਦੇ ਮਾਸ ਵਾਲੇ ਕਾਰਤੂਸਾਂ ਦੀ ਚਰਚਾ ਤੋਂ ਛੇਤੀ ਭੜਕ ਉਠਿਆ ਸੀ। ੧੯੦੫ ਤੇ ੧੯੦੭ ਤੋਂ ਲੈ ਕੇ ੧੯੨੨-੨੩ ਤਕ ਉਹ ਟੈਰੋਰਿਸਟ ਨੌਜਵਾਨ, ਜਿਹੜੇ ਦੇਸ ਦੀ ਅਜ਼ਾਦੀ ਲਈ ਫਾਂਸੀਆਂ 'ਤੇ ਝੂਲ ਜਾਣਾ ਆਪਣੇ ਖਬੇ ਹੱਥ ਦਾ ਕਰੱਤਵ ਸਮਝਦੇ ਸਨ, ਉਹ ਵੀ ਪਾਰਟੀ ਵਿਚ ਮੈਂਬਰ ਬਣਨ ਲਗਿਆ ਜਾਂ ਦੇਸ ਲਈ ਕੋਈ ਪ੍ਰਣ ਲੈਣ ਲਗਿਆਂ ਤਿਲਕ, ਹਵਨ ਤੇ ਗਣੇਸ਼ ਪੂਜਾ ਆਦਿ ਮਜ਼ਹਬੀ ਰਸਮਾਂ ਅਦਾ ਕਰਕੇ ਪ੍ਰਣ ਲੈਂਦੇ ਸਨ। ਉਸ ਵੇਲੇ ਦੇ ਕ੍ਰਾਂਤੀਕਾਰੀ ਨਾਵਲਾਂ ਵਿਚ ਅਨੰਦ ਮਠ ਦੀਆਂ ਕਹਾਣੀਆਂ ਤੇ ਹੋਰ ਵਾਕਿਆਤ ਇਸ ਗਲ ਦੇ ਗੁਆਹ ਹਨ।

ਇਨ੍ਹਾਂ ਸਾਰੀਆਂ ਸਾਮਰਾਜ-ਵਿਰੋਧੀ ਖਾਸੇ ਵਾਲੀਆਂ ਲਹਿਰਾਂ ਦਾ ਮਜ਼ਹਬੀ ਰੂਪ ਲੈਣਾ ਕੋਈ ਅਣਹੋਣੀ ਗਲ ਨਹੀਂ ਸੀ, ਕਿਉਂਕਿ ਉਸ ਵੇਲੇ ਦੇ ਜਗੀਰਦਾਰੀ ਢਾਂਚੇ ਅਤੇ ਹਰ ਪਹਿਲੂ ਤੋਂ ਜਗੀਰਦਾਰੀ ਦੀ ਪੱਕੀ ਪਕੜ ਦੇ ਦੌਰ ਵਿਚ ਇਹੋ ਕੁਝ ਹੋ ਸਕਦਾ ਸੀ। ਅਠ੍ਹਾਰਵੀਂ ਸਦੀ ਦੇ ਪਿਛਲੇ ਅਧ ਜਾਂ ਇਸ ਤੋਂ ਪਿਛੋਂ ਤਕ ਅਜੇ ਸਰਮਾਏਦਾਰੀ ਨੇ ਏਨੀ ਤਰੱਕੀ ਨਹੀਂ ਸੀ ਕੀਤੀ ਕਿ ਲੋਕ ਸਾਇੰਟਿਫਿਕ ਤੌਰ ਤੇ ਨੈਸ਼ਨਲਿਜ਼ਮ ਦੇ ਸ਼ੈਦਾਈ ਬਣ ਜਾਂਦੇ। ਸਮਾਜ ਦੇ ਪਿਛਾਂਹ ਖਿਚੂ ਜਗੀਰਦਾਰੀ ਢਾਂਚੇ ਵਿਚ ਮਜਹਬੀ ਆੜ ਹੇਠ ਨੈਸ਼ਨਲਿਜ਼ਮ ਦਾ ਸਿਰ ਚੁਕਣਾ ਹੀ ਉਸ ਵੇਲੇ ਬੜੀ ਗਲ ਸੀ।

ਨਾਮਧਾਰੀ ਲਹਿਰ ਵੀ ਭਾਰਤੀ ਲੋਕਾਂ ਤੇ ਖਾਸ ਕਰਕੇ ਪੰਜਾਬੀਆਂ ਦੀ ਉਸ ਅੰਗਰੇਜ਼ ਵਿਰੋਧੀ ਨਫਰਤ ਦੀ ਪੈਦਾ-ਵਾਰ ਸੀ ਜਿਹੜੀ ਨਫਰਤ ਪੰਜਾਬ ਦੇ ਸਿੱਖਾਂ ਹਥੋਂ ਅੰਗਰੇਜ਼ ਕੋਲ ਚਲੇ ਜਾਣ, ਅੰਗਰੇਜ਼ ਹਥੋਂ ਇਥੋਂ ਦੇ ਆਪਾਨਿਰਭਰ ਸਮਾਜਕ ਢਾਂਚੇ ਦੇ ਤੋੜੇ ਮਰੋੜੇ ਜਾਣ ਅਤੇ ਦੇਸੀ ਕਾਰੀਗਰੀ ਨੂੰ ਦਬਾਕੇ ਅੰਗਰੇਜ਼ਾਂ ਵਲੋਂ ਆਪਣਾ ਮਾਲ ਇਥੇ ਠੋਸਣ ਨੇ ਲੋਕਾਂ ਵਿਚ ਭਰ ਦਿਤੀ ਸੀ। ੧੮੫੭ ਦੇ ਗ਼ਦਰ ਵਿਚ ਅੰਗਰੇਜ਼ਾਂ ਦੇ ਹਿੰਦੁਸਤਾਨੀਆਂ ਉਤੇ ਅਤਿਆਚਾਰਾਂ ਨੇ ਵੀ ਇਸ ਲਹਿਰ ਨੂੰ ਹੋਰ ਭਖਾਇਆ ਸੀ।

ਨਾਮਧਾਰੀ ਲਹਿਰ ਹੀ ਨਾ ਸਿਰਫ ਪੰਜਾਬ ਵਿਚ ਸਗੋਂ ਭਾਰਤ ਭਰ ਵਿਚ ਸ਼ਾਇਦ ਪਹਿਲੀ ਲਹਿਰ ਸੀ ਜਿਸਨੇ ਅੰਗਰੇਜ਼ ਸਰਕਾਰ ਨਾਲ ਪੂਰਾ ਤੇ ਦ੍ਰਿੜ ਨਾ ਮਿਲਵਰਤਨ ਕੀਤਾ ਸੀ। ਇਹ ਨਾ ਮਿਲਵਰਤਣ ੧੯੨੦-੨੧ ਦੇ ਗਾਂਧੀ ਜੀ ਦੇ ਨਾ ਮਿਲਵਰਤਣ ਤੋਂ ਕਿਤੇ ਮਜ਼ਬੂਤ ਤੇ ਅਗੇ ਸੀ।

ਮਿਸਾਲ ਦੇ ਤੌਰ ਤੇ ਨਾਮਧਾਰੀਆਂ ਦੇ ਹੋਰ ਧਾਰਮਕ ਤੇ ਸਭਿਆਚਾਰਕ ਨਿਯਮਾਂ ਤੋਂ ਇਲਾਵਾ ਉਹਨਾਂ ਦੇ ਰਾਜਸੀ ਨਿਯਮਾਂ ਵਿਚ ਇਹ ਦਰਜ ਸੀ :

(ੳ) ਸਰਕਾਰੀ ਨੌਕਰੀ ਨਹੀਂ ਕਰਣੀ (ਅ) ਸਰਕਾਰੀ ਸਕੂਲ ਵਿਚ ਬੱਚੇ ਨਹੀਂ ਪੜ੍ਹਾਣੇ (ੲ) ਮੁਕਦਮੇਂ ਅੰਗਰੇਜ਼ੀ ਅਦਾਲਤਾਂ ਵਿਚ ਨਹੀਂ ਲਿਜਾਂਣੇ (ਸ) ਸੁਦੇਸ਼ੀ ਚੀਜ਼ਾਂ ਵਰਤਣੀਆਂ (ਹ) ਚਿੱਠੀ ਡਾਕਖ਼ਾਨੇ ਰਾਹੀਂ ਨਹੀਂ ਘਲਣੀ (ਕ) ਵਾਹ ਲਗਦੀ ਅੰਗਰੇਜ਼ ਦੀ ਰੇਲ ਤੇ ਨਹੀਂ ਚੜ੍ਹਨਾ । ਇਨ੍ਹਾਂ ਸਾਰੀਆਂ ਗੱਲਾਂ ਤੇ ਨਾਮਧਾਰੀ ਵੀਰ ਵੀਹਵੀਂ ਸਦੀ ਦੇ ਦੂਜੇ ਦਹਾਕੇ ਤਕ ਪੂਰੀ ਤਰ੍ਹਾਂ ਅਮਲ ਕਰਦੇ ਰਹੇ । ਇਹੋ ਹੀ ਨਹੀਂ ਨਾਮਧਾਰੀ ਲਹਿਰ ਨੇ ਜਥੇਬੰਦੀ ਨੂੰ ਵੀ ਉਤੋਂ ਉਸਾਰਣਾ ਸ਼ੁਰੂ ਕੀਤਾ ਜਿਹੜੀ ਹਕੂਮਤ ਨੂੰ ਮੁਕਾਬਲੇ ਦੀ ਇਕ ਹਕੂਮਤ ਜਾਪਣ ਲਗ ਪਈ ।

ਨਾਮਧਾਰੀ ਜਥੇਬੰਦੀ ਅਨੁਸਾਰ ਪੰਜਾਬ ਨੂੰ ੨੨ ਹਿਸਿਆਂ ਵਿਚ ਵੰਡਿਆ ਗਿਆ ਸੀ । ਹਰ ਹਿੱਸੇ ਦਾ ਇਕ ਗਵਰਨਰ ਸੀ ਜਿਸ ਨੂੰ ਸੂਬਾ ਕਹਿੰਦੇ ਸਨ । ਇਹੋ ਸੂਬੇ ਸੂਬਕ ਅਦਾਲਤਾਂ ਕਰਦੇ ਸਨ । ਹਰ ਤਸੀਲ ਤੇ ਹਰ ਪਿੰਡ ਵਿਚ ਜਥੇਦਾਰ ਨਿਯਤ ਸਨ । ਹਰ ਧਰਮਸਾਲਾ ਵਿਚ ਗਰੰਥੀ ਦਾ ਕੰਮ ਵਿਦਿਆ ਦੇਣਾ ਸੀ । ਡਾਕ ਦਾ ਮਹਿਕਮਾ ਵੀ ਆਪਣਾ ਸੀ, ਜਿਸ ਨੂੰ ਸਰਕਾਰੀ ਕਾਗ਼ਜ਼ਾਂ ਵਿਚ "ਕੂਕਾ ਪੋਸਟਲ ਸਰਵਿਸ" ਕਰਕੇ ਲਿਖਿਆ ਗਿਆ ਹੈ ।

ਇਹਨਾਂ ਸਾਰੀਆਂ ਗੱਲਾਂ ਅੰਗਰੇਜ਼ੀ ਹਕੂਮਤ ਨੂੰ ਚਮਕਾ ਦਿਤਾ ਤੇ ਉਸ ਨੇ ਨਾਮਧਾਰੀ ਗੁਰੂ ਬਾਬਾ ਰਾਮ ਸਿੰਘ ਤੇ ਸਮੁਚੇ ਤੌਰ ਤੇ ਨਾਮਧਾਰੀ ਲਹਿਰ ਦੀ ਨਿਗਰਾਨੀ ਸ਼ੁਰੂ ਕਰ ਦਿਤੀ ਤੇ ਕੋਈ ਨਾ ਕੋਈ ਬਹਾਨਾ ਲਭਿਆ ਜਾਣ ਲੱਗਾ ਜਿਸ ਨਾਲ ਇਸ ਲਹਿਰ ਨੂੰ ਕੁਚਲਿਆ ਜਾ ਸਕੇ ।

ਨਾਮਧਾਰੀ ਲਹਿਰ ਨਾਲ ਬੁਚੜਾਂ ਨੂੰ ਕਤਲ ਕਰਨ ਦੀ ਘਟਨਾ ਆਮ ਜੋੜੀ ਜਾਂਦੀ ਹੈ ਤੇ ਅੰਗਰੇਜ਼ ਹਕੂਮਤ ਦੇ ਅਸਰ ਹੇਠ ਕੁਝ ਲਾਲਚੀ ਤੇ ਅੰਗਰੇਜ਼-ਭਗਤ ਇਤਿਹਾਸਕਾਰਾਂ ਨੇ ਇਸ ਘਟਨਾ ਨੂੰ ਫਿਰਕੂ ਰੰਗ ਦੇਣ ਦੇ ਯਤਨ ਕੀਤੇ । ਪਰ ਮੇਰੀ ਨਜ਼ਰ ਵਿਚ ਬੁਚੜਾਂ ਦੇ ਕਤਲ ਦੀ ਵਾਰਦਾਤ ਫਿਰਕੂ ਨਹੀਂ ਸੀ ਕਿਉਂਕਿ ਨਾਮਧਾਰੀ ਬੁਚੜਾਂ ਨੂੰ ਨਹੀਂ ਬੁਚੜ-ਖਾਨਿਆਂ ਨੂੰ ਖ਼ਤਮ ਕਰਨਾ ਚਾਹੁੰਦੇ ਸਨ । ਉਹ ਬੁਚੜਖਾਨਿਆਂ ਨੂੰ ਅੰਗਰੇਜ਼ ਵਲੋਂ ਹਮੇਸ਼ਾ ਲਈ ਫਿਰਕੂ ਭੜਕਾਹਟ ਦਾ ਅੱਡਾ ਸਮਝਦੇ ਸਨ ਜਿਹੜਾ ਹਿੰਦੂ ਮੁਸਲਮ ਫਸਾਦਾਂ ਦਾ ਕਾਰਨ ਬਣ ਸਕਦਾ ਸੀ ਤੇ ਜਿਹੜਾ ਪਿਛੋਂ ਜਾ ਕੇ ਬਣਿਆ ਵੀ ।

ਬੁਚੜਾਂ ਦੇ ਕਤਲ ਦੀ ਵਾਰਦਾਤ ਨੂੰ ਲੈ ਕੇ ਅੰਗਰੇਜ਼ ਨੇ ਇਸ ਲਹਿਰ ਨੂੰ ਕੁਚਲ ਦੇਣ ਤੇ ਲੱਕ ਬੰਨ੍ਹ ਲਿਆ । ਹਕੂਮਤ ਨੇ ਆਪਣੇ ਪਿਠੂਆਂ ਤੋਂ ਰਿਪੋਰਟਾਂ ਕਰਵਾਈਆਂ ਕਿ ਨਾਮਧਾਰੀ ਲਹਿਰ ਖਤਰਨਾਕ ਹੈ, ਇਸ਼ ਨੂੰ ਦਬਾਅ ਦੇਣਾ ਚਾਹੀਦਾ ਹੈ ।

ਸਭ ਤੋਂ ਪਹਿਲਾਂ ੧੮੬੩ ਵਿਚ ਫ਼ੀਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਆਪਣੇ ਜ਼ਿਲੇ ਵਿਚ ਨਾਮਧਾਰੀ ਦੀਵਾਨਾਂ ਤੇ ਪਾਬੰਦੀ ਲਾ ਦਿਤੀ ਤੇ ਬਾਬਾ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸੇਵਕਾਂ ਸਣੇ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿਤਾ । ਪਰ ਨਾਮਧਾਰੀਆਂ ਵਿਚ ਗੁੱਸਾ ਵਧਦਾ ਵੇਖ ਕੇ ੧੮੬੬ ਵਿਚ ਪਾਬੰਦੀਆਂ ਚੁਕ ਲਈਆਂ ਗਈਆਂ ਪਰ ਇਹ ਗੱਲ ਆਰਜ਼ੀ ਹੀ ਸੀ ।

ਬੁਚੜਖ਼ਾਨਿਆਂ ਦੀ ਵਾਰਦਾਤ ਦੇ ਸੰਬੰਧ ਵਿਚ ਸੰਨ ੧੮੭੨ ਨੂੰ ਮਲੇਰਕੋਟਲੇ ਵਿਚ ਕਈ ਨਾਮਧਾਰੀ ਫਾਹੇ ਚਾੜ੍ਹੇ ਗਏ । (ਫਾਹੇ ਨਹੀਂ ਲਾਏ ਗਏ, ਤੋਪਾਂ ਨਾਲ ਉਡਾਏ ਗਏ—ਸੰਪਾਦਕ) ਉਮਰ ਕੈਦ ਕਰਕੇ ਕਾਲੇ ਪਾਣੀ ਘਲ ਦਿਤੇ ਗਏ । ਜਿਹੜੇ ਬਚ ਰਹੇ ਉਨ੍ਹਾਂ ਨੂੰ ਪਿੰਡ ਵਿਚ ਨਜ਼ਰਬੰਦ ਕਰ ਦਿਤਾ ਗਿਆ ਅਤੇ ਉਨ੍ਹਾਂ ਉੱਤੇ ਹੋਰ ਕਈ ਪਾਬੰਦੀਆਂ ਲਾ ਦਿਤੀਆਂ ਗਈਆਂ । ਬਾਬਾ ਰਾਮ ਸਿੰਘ ਜੀ ਨੂੰ ਜਲਾ-ਵਤਨ ਕਰ ਦਿਤਾ ਗਿਆ : ਗਲ ਕੀ ੧੮੭੧-੭੨ ਤੋਂ ਲੈ ੧੯੨੦ ਤਕ, ਲਗਪਗ ਅੱਧੀ ਸਦੀ ਤਕ, ਨਾਮਧਾਰੀਆਂ ਤੇ ਅੰਗਰੇਜ਼ ਸਾਮਰਾਜੀਆਂ ਵਲੋਂ ਸਖ਼ਤੀ ਦਾ ਦੌਰ-ਦੌਰਾ ਜਾਰੀ ਰਿਹਾ । ਕੌਮੀ ਲਹਿਰ ਦੇ ਚੜ੍ਹਾਅ ਨੇ ਉਨ੍ਹਾਂ ਤੋਂ ਇਹ ਪਾਬੰਦੀਆਂ ਢਿਲੀਆਂ ਕਰਵਾਈਆਂ ।

ਇਹ ਸਾਰੀ ਵਿਥਿਆ ਇਹ ਗੱਲ ਪੇਸ਼ ਕਰਦੀ ਹੈ ਕਿ ਨਾਮਧਾਰੀ ਲਹਿਰ ਦਾ ਖਾਸਾ ਅੰਗਰੇਜ਼ ਸਾਮਰਾਜ-ਵਿਰੋਧੀ ਖਾਸਾ ਸੀ ਤੇ ਇਹ ਨਾਮਧਾਰੀ ਵੀਰ ਭਾਰਤ ਵਰਸ਼ ਨੂੰ ਅੰਗਰੇਜ਼ਾਂ ਤੋਂ ਛੁਟਕਾਰਾ ਦਵਾਉਣ ਦੇ ਖਿਆਲ ਨਾਲ ਹੀ ਕੰਮ ਕਰ ਰਹੇ ਸਨ ।

ਇਸ ਲਈ ੧੮੫੭ ਦੀ ਸੌਂਕੜੀ ਮਨਾਉਂਦਿਆਂ ਹੋਇਆਂ ਸਾਨੂੰ ਨਾਮਧਾਰੀ ਲਹਿਰ ਦੇ ਦੇਸ਼ ਭਗਤਕ ਇਤਿ-ਹਾਸ ਨੂੰ ਕਦੇ ਨਹੀਂ ਭੁਲਣਾ ਚਾਹੀਦਾ ।

(ਨਵਾਂ ਜ਼ਮਾਨਾ, ੧੫ ਅਗਸਤ, ੧੯੫੭)

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCRETE MIXER 7/5

Phones : Office : 529033
Factory : 501973
Resi. : 505454

# BALWANT SINGH & SONS

Office : 4E/11 JHANDEWALA EXTN.

Factory : A 2/3, MAYA PURI, PHASE II

# ਸਫਲਤਾ ਕੀ ਹੈ ?

—ਫ੍ਰਾਂਕੁਸ ਪਾਸਕੁਲਿਨੀ

'ਤੁਸੀਂ ਜੋ ਕੁਝ ਚਾਹੁੰਦੇ ਹੋ, ਜੇਕਰ ਜੀਵਨ ਵਿਚੋਂ ਉਸ ਦੀ ਪ੍ਰਾਪਤੀ ਕਰ ਲੈਂਦੇ ਹੋ, ਤਾਂ ਇਹ ਮਤ ਸੋਚੋ ਕਿ ਜੀਵਨ ਦੇ ਸਮਾਜਕ ਢਾਂਚੇ ਵਿਚ ਤੁਹਾਡਾ ਸਥਾਨ ਕੀ ਹੈ।'

ਇਕ ਸਫਲ ਵਿਅਕਤੀ ਦੀ ਸਫਲਤਾ ਦਾ ਪੈਮਾਨਾ ਕੇਵਲ ਕੇਵਲ ਇਹੋ ਹੀ ਹੋ ਸਕਦਾ ਹੈ। ਨਹੀਂ ਤਾਂ ਕਿਸੇ ਵੀ ਵਿਅਕਤੀ ਨੂੰ ਸਫਲ ਨਹੀਂ ਸਮਝਿਆ ਜਾ ਸਕਦਾ।

ਜਦੋਂ ਅਮਰੀਕੀ ਪੱਤਰਕਾਰ ਰਿਚਰਡ ਗਹਿਮਾਨ ਨੂੰ ੧੪ ਵਰਿਆਂ ਦੀ ਉਮਰ ਵਿਚ ਆਪਣੇ ਸ਼ਹਿਰ ਦੀ ਅਖਬਾਰ ਵਿਚ ਇਕ ਕਾਲਮ ਦੀ ਥਾਂ ਮਿਲ ਗਈ ਤਾਂ ਉਹ ਅੰਤਾਂ ਦੀ ਖੁਸ਼ੀ ਨਾਲ ਘਰ ਵਲ ਦੌੜਿਆ। ਪਰ ਉਸ ਦੀ ਮਾਂ ਨੂੰ ਉਸ ਦੀ ਸਫਲਤਾ ਨਾਲ ਕੋਈ ਖੁਸ਼ੀ ਨਾ ਹੋਈ। ਸਗੋਂ ਉਹ ਕੇਵਲ ਸ਼ੱਕ ਹੀ ਕਰਦੀ ਸੀ। ਇਸ ਸਫਲਤਾ ਨੇ ਉਹਦੇ ਪਿਤਾ ਤੇ ਵੀ ਕੋਈ ਪ੍ਰਭਾਵ ਨਾ ਪਾਇਆ। ਫਰ ਜਦੋਂ ਉਸ ਨੂੰ ਇਕ ਅਖਬਾਰ ਵਿਚ ਸਨਿਚਰ ਦੀ ਸ਼ਾਮ ਵਾਸਤੇ ਥੋੜੇ ਸਮੇਂ ਦੀ ਨੌਕਰੀ ਮਿਲ ਗਈ ਤਾਂ ਉਹਦੀ ਮਾਤਾ ਨੇ ਕਿਹਾ—'ਹੁਣ ਤੂੰ ਐਤਵਾਰ ਨੂੰ ਦਿਨ ਚੜ੍ਹੇ ਤਕ ਸੁੱਤਾ ਰਿਹਾ ਕਰੇਂਗਾ ਤੇ ਐਤਵਾਰ ਦੇ ਸਕੂਲ ਵਿਚ ਅਧਿਅਨ ਨਹੀਂ ਕਰ ਸਕੇਂਗਾ।" ਮਾਂ ਨੇ ਉਹਨੂੰ ਇਹ ਵੀ ਕਿਹਾ ਸੀ ਕਿ ਉਹਨੂੰ ਕੋਈ ਆਦਰ ਸਤਿਕਾਰ ਵਾਲਾ ਕੰਮ ਕਰਨਾ ਚਾਹੀਦਾ ਹੈ। ਪਰ ਉਹ ਡੱਟਿਆ ਰਿਹਾ।

ਮੈਂ ਇਕ ਅਜਿਹੇ ਵਿਅਕਤੀ ਨੂੰ ਵੀ ਜਾਣਦਾ ਹਾਂ ਜਿਹੜਾ ਕਰੜੀ ਘਾਲਣਾ ਨਾਲ ਪ੍ਰਬੰਧਕਾਂ ਦੀਆਂ ਨਜ਼ਰਾਂ ਵਿਚ ਜਚ ਗਿਆ ਅਤੇ ਉਨ੍ਹਾਂ ਨੇ ਉਸ ਨੂੰ ਤਰੱਕੀ ਦੇ ਕੇ ਇਕ ਛੋਟੇ ਵਿਭਾਗ ਦਾ ਮੁਖੀ ਬਣਾ ਦਿਤਾ। ਉਸ ਦੀ ਇਸ ਤਰੱਕੀ ਨਾਲ ਥੱਲੇ ਦੇ ਪੱਧਰ ਤੇ ਬੈਠੇ ਹੋਰ ਲੋਕ ਸੜ ਬਲ ਗਏ ਅਤੇ ਉਹਦੇ ਵਿਰੁਧ ਸਾਜਸ਼ ਕਰਨ ਲੱਗੇ। ਉਹਨੇ ਤੁਰੰਤ ਅਸਤੀਫਾ ਦੇ ਕੇ ਇਕ ਹੋਰ ਕੰਪਨੀ ਵਿਚ ਨੌਕਰੀ ਕਰ ਲਈ। ਉਥੋਂ ਵੀ ਉਸ ਦੀ ਸਿਦਕ ਦਿਲੀ ਨੂੰ ਵੇਖ ਕੇ ਜਦੋਂ ਪ੍ਰਬੰਧਕਾਂ ਨੇ ਉਸ ਨੂੰ ਤਰੱਕੀ ਦੇਣੀ ਚਾਹੀ ਤਾਂ ਉਹਨੇ ਤਰੱਕੀ ਲੈਣ ਤੋਂ ਇਨਕਾਰ ਕਰ ਦਿਤਾ। ਪ੍ਰਬੰਧਕਾਂ ਨੂੰ ਭਾਵੇਂ ਇਸ ਗੱਲ ਨਾਲ ਹੈਰਾਨੀ ਹੀ ਹੋਈ ਪਰ ਉਹ ਵਿਅਕਤੀ ਬੜਾ ਖੁਸ਼ ਹੈ ਕਿਉਂਕਿ ਉਹ ਜ਼ਿੰਦਗੀ ਵਿਚ ਜਿਹੜਾ ਕੰਮ ਕਰਨਾ ਚਾਹੁੰਦਾ ਸੀ ਉਹ ਹੀ ਕਰ ਰਿਹਾ ਹੈ। ਕੌਣ ਕਹਿ ਸਕਦਾ ਹੈ ਕਿ ਉਹ ਸਫਲ ਨਹੀਂ ਹੈ ?

ਇਸ ਤੋਂ ਇਕ ਗੱਲ ਇਹ ਵੀ ਸਪਸ਼ਟ ਹੋ ਜਾਂਦੀ ਹੈ ਕਿ ਕੇਵਲ ਤਰੱਕੀ ਨਾਲ ਸਫਲਤਾ ਨਹੀਂ ਮਿਲਦੀ। ਸਫਲ ਉਹੋ ਹੀ ਵਿਅਕਤੀ ਹੈ ਜਿਸ ਨੂੰ ਉਸ ਦੀ ਮਨ ਮਰਜ਼ੀ ਦਾ ਕੰਮ ਮਿਲ ਗਿਆ ਹੈ। ਜਿਹੜਾ ਕੰਮ ਕਰ ਕੇ ਖੁਸ਼ ਹੈ, ਉਹੋ ਹੀ ਸਫਲ ਹੈ।

ਸਿਆਣਿਆਂ ਦਾ ਆਖਣਾ ਠੀਕ ਹੀ ਹੈ—'ਜਿਸ ਬੰਦੇ ਨੂੰ ਇਹ ਨਹੀਂ ਪਤਾ ਕਿ ਉਹਨੇ ਕਿਹੜੀ ਬੰਦਰਗਾਹ ਤੇ ਜਾਣਾ ਹੈ, ਉਹਦੇ ਲਈ ਕੋਈ ਵੀ ਹਵਾ ਅਨੁਕੂਲ ਨਹੀਂ ਹੈ।'

ਆਧੁਨਿਕ ਸ਼ਬਦਾਵਲੀ ਵਿਚ ਜੇਕਰ ਇਸ ਦੀ ਸੰਖੇਪ ਵਿਆਖਿਆ ਕਰਨੀ ਹੋਵੇ ਤਾਂ ਕਿਹਾ ਜਾ ਸਕਦਾ ਹੈ, 'ਤੁਸੀਂ ਉਦੋਂ ਤਕ ਸਫਲਤਾ ਨਹੀਂ ਪ੍ਰਾਪਤ ਕਰ ਸਕਦੇ ਜਦੋਂ ਤਕ ਕਿ ਤੁਸੀਂ ਇਹ ਨਹੀਂ ਜਾਣਦੇ ਕਿ ਇਸ ਸ਼ਬਦ ਦਾ ਨਿਜੀ ਤੌਰ ਤੇ ਤੁਹਾਡੇ ਲਈ ਕੀ ਮਤਲਬ ਹੈ।'

ਜਿਹੜੇ ਕਰੋੜਾਂ ਹੀ ਲੋਕ ਪੈਸੇ, ਤਰੱਕੀ ਅਤੇ ਪ੍ਰਸਿਧੀ ਦੀ ਦੌੜ ਵਿਚ ਰੁੱਝੇ ਹੋਏ ਨੇ, ਉਨ੍ਹਾਂ ਵਿਚ ਸ਼ਾਮਲ ਹੋਣ ਤੋਂ ਪਹਿਲਾਂ, ਇਕ ਵਾਰ ਰੁਕ ਕੇ ਸੋਚੋ ਅਤੇ ਆਪਣੇ ਦਿਲ ਦੀ ਆਵਾਜ਼ ਸੁਣੋ। ਹੋ ਸਕਦੈ, ਸਫਲਤਾ ਬਾਰੇ ਤੁਹਾਡੀ ਪ੍ਰੀਭਾਸ਼ਾ ਉਹ ਨਾ ਹੋਵੇ ਜਿਹੜੀ ਤੁਹਾਡੇ ਗੁਆਂਢੀ ਦੀ ਹੈ। ਸਫਲਤਾ ਲਈ ਦਿਲ ਦੀ ਗੱਲ ਹੈ। ਸਫਲਤਾ ਲਈ ਦਿਲ ਦੀ ਗੱਲ ਸੁਣਨੀ ਜ਼ਰੂਰੀ ਹੈ।

ਤੁਸੀਂ ਉਹ ਕਹਾਣੀ ਤਾਂ ਸੁਣੀ ਹੀ ਹੋਵੇਗੀ, ਜਿਸ ਵਿਚ ਇਕ ਅਮਰੀਕੀ ਯਾਤਰੂ ਇਕ ਭਾਰਤੀ ਕਿਸਾਨ ਕੋਲ ਗਿਆ ਤੇ ਕਹਿਣ ਲਗਾ, 'ਤੁਸੀਂ ਜੇਕਰ ਸ਼ਹਿਰ ਜਾ ਕੇ ਵਸੋ ਪੜ੍ਹਾਈ ਕਰੋ। ਤਾਂ ਨਵੇਂ ਢੰਗ ਤਰੀਕਿਆਂ ਨਾਲ ਉਪਜ ਵਧਾ ਕੇ ਲੱਖਾਂ ਰੁਪਏ ਕਮਾ ਸਕਦੇ ਹੋ ਅਤੇ ਫੇਰ ਕੰਮ ਵਲੋਂ ਵਿਹਲੇ ਹੋ ਕੇ ਜੀਵਨ ਵਿਚ ਆਰਾਮ ਕਰ ਸਕਦੇ ਹੋ।

ਭਾਰਤੀ ਕਿਸ਼ਾਨ ਨੇ ਕਿਹਾ, 'ਹੁਣ ਵੀ ਤਾਂ ਮੈਂ ਉਹੋ ਹੀ ਕਰ ਰਿਹਾ ਹਾਂ।'

ਇਸ ਦਾ ਮਤਲਬ ਇਹ ਨਹੀਂ ਕਿ ਜੀਵਨ ਦੀ ਦੌੜ ਵਿਚੋਂ ਨਿਕਲ ਕੇ ਵਿਹਲੜ ਬਣ ਜਾਵੋ ਅਤੇ ਧਰਤੀ ਲਈ ਭਾਰ ਸਾਬਤ ਹੋਵੋ। ਕਹਿਣ ਦਾ ਮਤਲਬ ਕੇਵਲ ਏਨਾ ਹੀ ਹੈ ਇਹ ਕਿ ਜ਼ਰੂਰ ਸੋਚੋ ਕਿ ਤੁਸੀਂ ਜੀਵਨ ਵਿਚ ਕਿਵੇਂ ਖੁਸ਼ ਰਹਿ ਸਕਦੇ ਹੋ। ਇਸੇ ਵਿਚ ਹੀ ਤੁਹਾਡੀ ਸਫਲਤਾ ਦਾ ਭੇਤ ਹੈ।

ਜਿਹੜੇ ਲੋਕ ਵਿਰਸੇ ਵਿਚ ਹੀ ਲੱਖਾਂ ਦੀ ਜਾਇਦਾਦ ਪ੍ਰਾਪਤ ਕਰ ਲੈਂਦੇ ਨੇ, ਉਨ੍ਹਾਂ ਨਾਲੋਂ ਉਹ ਲੋਕ ਹਰ ਹਾਲਤ ਵਿਚ ਬਿਹਤਰ ਨੇ ਜਿਹੜੇ ਮਿਹਨਤ ਕਰ ਕੇ ਜਾਇਦਾਦ ਬਣਾਦੇ ਨੇ। ਅਸਲ ਵਿਚ ਇਹੋ ਹੀ ਲੋਕ ਨੇ ਜਿਹੜੇ ਦੁਨੀਆਂ ਨੂੰ ਬਿਹਤਰ ਬਣਾਂਦੇ ਨੇ।

ਜਿਹੜਾ ਵਿਅਕਤੀ ਜੀਵਨ ਵਿਚ ਸਫਲ ਹੋਣ ਲਈ ਮਿਹਨਤ ਕਰਦਾ ਹੈ, ਜ਼ਰੂਰੀ ਨਹੀਂ ਕਿ ਉਹ ਪੈਸੇ ਅਤੇ ਪ੍ਰਸਿਧੀ ਬਾਰੇ ਵੀ ਸੋਚ ਰਿਹਾ ਹੋਵੇ। ਪਰ ਇਹ ਹਕੀਕਤ ਹੈ ਕਿ ਜਿਹੜਾ ਬੰਦਾ ਕਰੜੀ ਘਾਲਣ ਨਾਲ ਜੀਵਨ ਵਿਚ ਸਫਲ ਹੋਣ ਦਾ ਯਤਨ ਕਰਦਾ ਹੈ ਉਸ ਨੂੰ ਪੈਸਾ ਵੀ ਮਿਲਦਾ ਹੈ ਅਤੇ ਪ੍ਰਸਿਧੀ ਵੀ। ●

# ਕੌਮੀ ਦੰਗਲ

—ਰੇਸ਼ਮ—



ਕਰਤਾਰ ਸਿੰਘ

੧੯੭੬ ਤੋਂ ਪਹਿਲੀ ਮੋਤੀ ਲਾਲ ਨਹਿਰੂ ਟਰਾਫੀ ਜਿਹੜੀ ਦਿਲੀ ਦੇ ਇੰਦਰਪ੍ਰਸਥ ਸਟੇਡੀਅਮ ਵਿਚ ੨੮ ਤੋਂ ੩੧ ਅਗਸਤ ਤਕ ਹੋਈ, ਤਕ ਭਾਰਤੀ ਮੱਲ ਵਖ ਵਖ ਕੌਮੀ ਤੇ ਕੌਮਾਂਤਰੀ ਟੂਰਨਾਮੈਂਟਾਂ ਵਿਚ ਤਾਂ ਹਿੱਸਾ ਲੈਂਦੇ ਰਹੇ ਹਨ ਪਰ ਦੇਸੀ ਕੁਸ਼ਤੀ ਦਾ ਕੌਮੀ ਮੁਕਾਬਲਾ ਲੜਨ ਦਾ ਉਨ੍ਹਾਂ ਨੂੰ ਮੌਕਾ ਨਹੀਂ ਸੀ ਮਿਲਿਆ। ਛੇ ਸਾਲ ਕੋਈ ਵੀ ਕੌਮੀ ਚੈਂਪੀਅਨ ਨਹੀਂ ਬਣ ਸਕਿਆ। ਇਸ ਸਮੇਂ ਦੌਰਾਨ ਦੇਸੀ ਕੁਸ਼ਤੀ ਉਤੇ ਬਹੁਤ ਮਾੜਾ ਅਸਰ ਪਿਆ। ਹਰਿਆਣਾ, ਯੂ. ਪੀ. ਤੇ ਦਿੱਲੀ ਦੇ ਪਹਿਲਵਾਨਾਂ ਦਾ ਤਾਂ ਦਿਲੀ ਦੇ ਅਖਾੜਿਆਂ ਵਿਚ ਜੀ ਲਗਾ ਰਹਿੰਦਾ ਸੀ ਪਰ ਪੰਜਾਬ ਤੇ ਹੋਰ ਸੂਬਿਆਂ ਵਿਚ ਦੇਸੀ ਕੁਸ਼ਤੀ ਦਾ ਸਿਲਸਿਲਾ ਦਰਹਮ-ਬਰਹਮ ਹੋ ਗਿਆ ਸੀ।

ਇਕ ਲਖ ਦੀ ਸਕ੍ਰਾਲਰਸ਼ਿਪ ਵਾਲੀ ਮੋਤੀ ਲਾਲ ਨਹਿਰੂ ਟਰਾਫ਼ੀ ਦੇ ਮੁਕਾਬਲੇ ਤੇ ਭਾਰ ਵਾਲੀ ਕੌਮੀ ਚੈਂਪੀਅਨਸ਼ਿਪ ਦੇ ਐਲਾਨ ਨਾਲ ਪੰਜਾਬ ਦੇ ਅਖਾੜਿਆਂ ਵਿਚ ਸਰਗਰਮੀ ਆਈ। ਅੰਮ੍ਰਿਤਸਰ ਤੇ ਫਗਵਾੜਾ ਦੇ ਅਖਾੜਿਆਂ ਨੇ ਪਹਿਲੀ ਟਰਾਫੀ ਪੰਜਾਬ ਵਿਚ ਲਿਆਉਣ ਤੇ ਵਧ ਤੋਂ ਵਧ ਤਮਗੇ ਜਿਤਣ ਲਈ ਜ਼ਬਰਦਸਤ ਅਭਿਆਸ ਅਰੰਭ ਦਿਤੇ। ਉਲੰਪੀਅਨ ਕਰਤਾਰ ਤੇ ਸਰਵਣ ਭਰਾਵਾਂ ਦੇ ਫਗਵਾੜੇ ਵਿਚ ਅਭਿਆਸ ਨੇ ਨਿੱਕੇ ਮੱਲਾਂ ਨੂੰ ਹੋਰ ਵੀ ਉਤਸ਼ਾਹਤ ਕੀਤਾ।

ਭਾਵੇਂ ਏਸ਼ੀਆਡ ਗੋਲਡਮੈਡੇਲਿਸਟ ਸਤਪਾਲ ਅਖਾੜੇ ਵਿਚ ਨਹੀਂ ਨਿਤਰਿਆ ਤਾਂ ਵੀ, ਮੁਕਾਬਲੇ ਨੇ ਕਰਤਾਰ ਸਿੰਘ, ਸੁਰੇਸ਼ ਕੁਮਾਰ, ਜੈ ਪ੍ਰਕਾਸ਼ ਤੇ ਸਲਵਿੰਦਰ ਸਿੰਘ ਵਰਗੇ ਦੇਸ ਦੇ ਨਾਮੀ ਪਹਿਲਵਾਨਾਂ ਨੂੰ ਖਿਚਿਆ। ਸਲਵਿੰਦਰ ਦੇ ਜ਼ਖਮੀ ਹੋ ਜਾਣ ਕਾਰਨ ਮੁਖ ਮੁਕਾਬਲਾ ਤਿੰਨ ਪਹਿਲਵਾਨ ਵਿਚ ਰਹਿ ਗਿਆ ਸੀ। ਬਹੁਗਿਣਤੀ ਖਲੀਫੇ, ਪਹਿਲਵਾਨ ਤੇ ਦਰਸ਼ਕ ਕਰਤਾਰ ਦੇ ਚੈਂਪੀਅਨ ਬਣਨ ਬਾਰੇ ਯਕੀਨ ਸੀ...ਤੇ ਉਹ ਬਣਿਆ ਵੀ...ਪਰ ਸੁਰੇਸ਼ ਤੋਂ ਉਸ ਨੂੰ ਸਖ਼ਤ ਲੜਾਈ ਦਾ ਸਾਹਮਣਾ ਕਰਨਾ ਪਿਆ। ੪੫ ਮਿੰਟ ਦੀ ਫਾਈਨਲ ਕੁਸਤੀ ਦਾ ੬੧ਵੇਂ ਮਿੰਟ ਵਿਚ ਅੰਕ ਦੇ ਹਿਸਾਬ ਨਾਲ ਫੈਸਲਾ ਹੋਣਾ ਜਿਥੇ ਸਖਤ ਲੜਾਈ ਦਾ ਪ੍ਰਤੀਕ ਹੈ ਉਥੇ ਇਹ ਮੱਲਾਂ ਦੀ ਦੇਸੀ ਕੁਸ਼ਤੀ ਪ੍ਰਤੀ ਰੁਚੀ ਨੂੰ ਵੀ ਦਰਸਾਉਂਦਾ ਹੈ। ਇਸ ਤੋਂ ਪਹਿਲਾਂ ਸੁਰੇਸ਼ (ਸੀ. ਆਰ ਪੀ.) ਤੇ ਜੈ ਪ੍ਰਕਾਸ਼ (ਬੀ. ਐਸ. ਐਫ.) ਵਿਚਾਲੇ ਹੋਇਆ ਪਹਿਲਾ ਲੀਗ ਮੁਕਾਬਲਾ ਤਾਂ ਏਨਾ ਸਖਤ ਸੀ ਕਿ ਅੱਧੇ ਘੰਟੇ ਤੋਂ ਵਧ ਦੀ ਗਹਿਗਚ ਲੜਾਈ ਦਾ ਫੈਸਲਾ ਆਖਰੀ ੩੦ ਸਕਿੰਟਾਂ ਵਿਚ ਸੁਰੇਸ਼ ਦੇ ਹੱਕ ਵਿਚ ਹੋਇਆ।

ਭਾਰ ਵਾਲੀ ਚੈਂਪੀਅਨਸ਼ਿਪ, ਜਿਸ ਵਿਚ ੪੮ ਕਿਲੋ ਤੋਂ ਲੈ ਕੇ ੧੦੦ ਤੋਂ ਵਧ ਕਿਲੋ ਦੇ ਭਾਰ ਵਾਲੇ ਮੱਲਾਂ ਨੇ ਹਿਸਾ ਲਿਆ, ਵਿਚ ਬਹੁਤ ਹੀ ਸਖਤ ਮੁਕਾਬਲੇ ਹੋਏ।

੫੨ ਕਿਲੋ ਵਿਚ ਕਾਮਨਵੈਲਥ ਚੈਂਪੀਅਨ ਬੀ. ਐਸ. ਐਫ. ਦੇ ਮਹਾਂਵੀਰ, ਜਿਸਨੇ ਸਭ ਤੋਂ ਫੁਰਤੀਲੀਆਂ ਕੁਸ਼ਤੀਆਂ ਲੜੀਆਂ ਨੂੰ ਛਡ ਕੇ ਬਾਕੀ ਸਾਰੇ ਮੱਲਾਂ ਨੂੰ ਆਪਣੀ ਮੰਜ਼ਲ ਵਲ ਵਧਣ ਲਈ ਸਖਤ ਮਿਹਨਤ ਕਰਨੀ ਪਈ।

੫੭ ਕਿਲੋ ਵਿਚ ਕੌਮਾਂਤਰੀ ਮੱਲ ਅਸ਼ੋਕ ਕੁਮਾਰ (ਬੀ. ਐਸ. ਐਫ.) ਰੋਹਤਾਸ (ਰੇਲਵੇ) ਨੂੰ ਕੇਵਲ ਇਕ ਅੰਕ ਨਾਲ ਹੀ ਹਰਾ ਸਕਿਆ।

੬੨ ਕਿਲੋ ਵਿਚ ਜ਼ਖਮੀ ਹੋਣ ਕਾਰਨ ਰਜਿੰਦਰ (ਬੀ. ਐਸ. ਐਫ.) ਨੂੰ ਗਿਆਨ (ਰੇਲਵੇ) ਨੂੰ ਕੁਸ਼ਤੀ ਦੇਣੀ ਪੈ ਗਈ। ੬੮ ਕਿਲੋ ਵਿਚ ਯੂ. ਪੀ. ਦਾ ਜਗਮਿੰਦਰ, ਜਿਹੜਾ ਸਤਪਾਲ ਤੇ ਕਰਤਾਰ ਤੋਂ ਬਾਅਦ ਦੇਸ ਦਾ ਤੀਜਾ ਤਕੜਾ ਮਲ ਹੈ, ਨੂੰ ਪੁਰਾਣੇ ਵਿਰੋਧੀ ਓਮਵੀਰ (ਰੇਲਵੇ) ਨੇ ਤਕੜੀ ਲੜਾਈ ਦਿਤੀ। ਪਰ ਜਗਮਿੰਦਰ ਆਪਣੀ ਲਗਾਤਾਰ ਤੇਰ੍ਹਵੀਂ ਕੌਮੀ ਜਿਤ ਦਰਜ ਕਰਨ ਵਿਚ ਸਫਲ ਰਿਹਾ ਭਾਵੇਂ ਅੰਕਾਂ ਦੇ ਅਧਾਰ ਉਤੇ ਹੀ।

੭੪ ਕਿਲੋ ਦਾ ਮੁਕਾਬਲਾ ਸਭ ਤੋਂ ਹੈਰਾਨੀਜਨਕ ਰਿਹਾ। ਉਘਾ ਮੱਲ ਇੰਸਪੈਕਟਰ ਰਜਿੰਦਰ (ਹਰਿਆਣਾ) ਸੈਮੀਫਾਈਨਲ ਵਿਚ ਕੁਲਦੀਪ ਸਿੰਘ (ਸੀ. ਆਰ. ਪੀ.) ਨੂੰ ਦਾਅ ਦੇਕੇ ਚਿਤ ਹੋ ਗਿਆ। ਪਰ ਫਾਈਨਲ ਵਿਚ ਕੁਲਦੀਪ ਰੇਲਵੇ ਦੇ ਨਰੇਸ਼ (ਸਤਪਾਲ ਦਾ ਛੋਟਾ ਭਰਾ) ਅਗੇ ਟਿਕ

ਹੀਂ ਸਕਿਆ ।

੯੨ ਕਿਲੋ ਦਾ ਮੁਕਾਬਲਾ ਕਈ ਪੱਖਾਂ ਤੋਂ ਮਹੱਤਤਾ ਖਦਾ ਸੀ, ਜਿਨ੍ਹਾਂ ਵਿਚੋਂ ਇਕ ਕਰਤਾਰ ਦੇ ਟੇ ਭਰਾ ਦਾ ਘੁਲਣਾ ਸੀ । ਸਰਵਣ ਸਿੰਘ ਆਸਾਂ 'ਤੇ ਪੂਰਾ ਤਰਿਆ ਤੇ ਪੰਜਾਬ ਲਈ ਇਕੋ ਇਕ ਸੋਨ ਤਮਗਾ ਉਸਨੇ ਜਿਤਿਆ । ਤਾਂ ਵੀ ਸਰਵਣ ਨੂੰ ਇਸ ਕਾਮਯਾਬੀ ਦੇ ਦਲੇ ਮੈਚਾਂ ਵਿਚ ਉੜੀਸਾ ਦੇ ਨਰੇਸ਼ ਨੇ ਏਨੀ ਸਖਤ ੜਾਈ ਦਿਤੀ ਕਿ ਹਾਰ ਜਿਤ ਦਾ ਫੈਸਲਾ ਭਾਰ ਤੋਲਕੇ ਏਆ ।

੯੦ ਕਿਲੋ ਦਾ ਸੋਨ ਤਮਗਾ ਹਰਿਆਣਾ ਕੇਸਰੀ ਸ਼ਨ ਲੈ ਗਿਆ ਪਰ ਆਪਣੀਆਂ ਫਸਵੀਆਂ ਕੁਸ਼ਤੀਆਂ ਚਰਚਾ ਕਰਨ ਸਮੇਂ ਉਹ ਪੰਜਾਬ ਦੇ ਮਨੋਹਰ ਲਾਲ ਲ ਹੋਏ ਮੁਕਾਬਲੇ ਦਾ ਜ਼ਿਕਰ ਕਰਨਾ ਨਹੀਂ ਭੁਲੇਗਾ ।

ਉਲੰਪਿਕ ਸਟਾਈਲ ਕੁਸ਼ਤੀ ਦੇ ਕੌਮੀ ਚੈਂਪੀਅਨ ਤਵਿੰਦਰ ਦੇ ਜ਼ਖਮੀ ਹੋਣ ਕਾਰਨ ੧੦੦ ਕਿਲੋ ਦੇ ਕਾਬਲੇ ਦਾ ਸੁਆਦ ਵੀ ਜਾਂਦਾ ਰਿਹਾ । ਇਹ ਉਭਰਦੇ ਤ ਚੋਭ ਸਿੰਘ (ਬੀ. ਐਸ. ਐਫ.) ਨੇ ਦਿੱਲੀ ਦੇ ਬਲਰਾਜ ਅਸਾਨੀ ਨਾਲ ਹਰਾ ਕੇ ਜਿਤਿਆ । ੧੦੦ ਕਿਲੋ ਤੋਂ ਵਧ ਰ ਵਿਚ ਪੰਜਾਬ ਦਾ ਸੋਨ ਤਮਗਾ ਖੁਸ ਗਿਆ ਜਦੋਂ ਵਾਨ ਗੁਰਮੁਖ ਸਿੰਘ, ਜਿਹੜਾ ਕਿ ਪਹਿਲੇ ਮੁਕਾਬਲਿਆਂ ਚ ਬਹੁਤ ਵਧੀਆ ਘੁਲਿਆ, ਤਜਰਬੇਕਾਰ ਪੁਰਾਣੇ ਹਲਵਾਨ ਈਸ਼ਵਰ ਸਿੰਘ ਤੋਂ ਹਾਰ ਗਿਆ ।

ਸਭ ਤੋਂ ਥੋੜੇ ਭਾਰ (੪੮ ਕਿਲੋ) ਵਿਚ ਚੰਡੀਗੜ੍ਹ ਮਹਿੰਦਰ, ਜੋ ਕਿ ਚੌਦਵੀਂ ਵਿਚ ਪੜ੍ਹਦਾ ਹੈ, ਭਾਵੇਂ ਈਨਲ ਵਿਚ ਰੇਲਵੇ ਦੇ ਚਰਨ ਸਿੰਘ ਤੋਂ ਹਾਰ ਗਿਆ ਪਹਿਲੇ ਮੁਕਾਬਲਿਆਂ ਵਿਚ ਉਸਦੇ ਐਕਸ਼ਨਾਂ ਨੇ ਕਾਫੀ ੜੀਆਂ ਖੱਟੀਆਂ ।

ਸਖਤ ਮੁਕਾਬਲੇ ਭਾਰਤੀ ਦੇਸੀ ਕੁਸ਼ਤੀ ਵਿਚ ਸਿਹਤ- ਰੁਝਾਨ ਸੀ । ਇਹ ਰੁਝਾਨ ਤਾਂ ਹੀ ਜਾਰੀ ਰਹਿ ਸਕਦੋ ਜੇ ਸਰਕਾਰ ਤੇ ਲੋਕ ਹਿੰਦ ਦੀ ਇਸ ਸਭ ਤੋਂ ਪੁਰਾਣੀ ਵਲ ਉਚਿਤ ਧਿਆਨ ਦੇਣ ।

ਮਿਟੀ ਦੇ ਅਖਾੜਿਆਂ ਵਿਚ ਅਭਿਆਸ ਕਰਨ ਵਾਲੇ ਮੱਲ ਹੀ ਹੁੰਦੇ ਹਨ ਜਿਹੜੇ ਕੌਮਾਂਤਰੀ ਮੁਕਾਬਲਿਆਂ ਹਿੰਦ ਲਈ ਸਭ ਤੋਂ ਵਧ ਤਮਗੇ ਲਿਆਉਂਦੇ ਹਨ ।

ਲੋੜਾਂ ਦੀ ਲੋੜ ਹੈ ਕਿ ਕੁਸ਼ਤੀ ਸ਼ੌਕੀਨ ਇਲਾਕਿਆਂ ਤੇ ਅਧੁਨਿਕ ਸਹੂਲਤਾਂ ਵਾਲੇ ਅਖਾੜੇ ਬਣਾਏ ਜਾਣ, ਅਧੁਨਿਕ ਢੰਗ ਨਾਲ ਕੁਸ਼ਤੀ ਸਿਖਾਉਣ ਵਾਲੇ ਸਿਆਣੇ ਕੋਚ ਲਾਏ ਜਾਣ, ਕੇਵਲ ਦੁਧ ਘਿਓ ਨਾਲ ਹੀ ਤਕੜੇ ਹੋਣ ਦੀ ਮਿਥ ਤੋੜਨ ਲਈ ਵਿਗਿਆਨਕ ਖੁਰਾਕ ਦੀ ਮਹਤਤਾ ਸਮਝਾਉਣ ਵਾਲੇ ਡਾਕਟਰਾਂ ਦੀਆਂ ਸੇਵਾਵਾਂ ਹਾਸਲ ਕੀਤੀਆਂ ਜਾਣ, ਮੱਲਾਂ ਦੀ ਪੜ੍ਹਾਈ ਦਾ ਵੀ ਖਾਸ ਖਿਆਲ ਰਖਿਆ ਜਾਏ ਤੇ ਸਭ ਤੋਂ ਅਹਿਮ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਨੌਕਰੀ ਦਿਤੀ ਜਾਏ । ਇਸ ਤੋਂ ਬਿਨਾ ਸਭ ਤੋਂ ਪ੍ਰਾਚੀਨ 'ਮਲ-ਯੁਧ' ਦਾ ਭਵਿਖ ਖਤਰੇ ਵਿਚ ਹੀ ਰਹੇਗਾ ! ★

---

(ਸਫਾ ੨੫ ਦੀ ਬਾਕੀ)

ਸ਼ੋਕ ਕਰਦਾ ਅਜ ਸੁਣ ਸਕਦਾ । ਪੁਲੀਸ ਵਾਲੇ ਜ਼ਿਆਦਾ ਕਰਕੇ ਪੁਛਗਿਛ ਹੀ ਕਰਦੇ । ਕਾਗਜ਼ ਮੇਰੇ ਕੋਲ ਸਨ ਬਹੁਤ ਕਰਦੇ ੧੦-੫ ਲੈ ਲੈਂਦੇ । ਜਲੰਧਰ ਆ ਕੇ ਸੱਜਣਾਂ ਨੂੰ ਦਸਦਾ ਹਾਂ । ਪੁਲੀਸ ਦਾ ਮਿੱਤਰਾਂ ਨਾਲ ਜ਼ਿਕਰ ਕਰਦਾ ਹਾਂ । ਸਾਰੇ ਹੀ ਦੁਖੀ ਨੇ । ਪੰਜਾਬ ਨੂੰ ਕੀ ਹੋ ਗਿਆ । ਪੁਲੀਸ ਹਾਕ ਮਾਰਦੀ ਹੈ । ਸ਼ਹਿਰੀ ਬੋਲਾ ਹੋ ਗਿਆ ਹੈ । ਉਸ ਨੇ ਚੈਕਿੰਗ ਕਰਨੀ ਹੈ । ਨੌਕਰੀ ਦਾ ਮੁਆਮਲਾ ਹੈ । ਸ਼ਹਿਰੀ ਸੁਣਦਾ ਨਹੀਂ । ਗੋਲੀ ਖਾਏਗਾ ਝਿੜਕਾ ਸਹੇਗਾ । ਇਹ ਬੋਲਾਪਨ ਕਦੋਂ ਦੂਰ ਹੋਏਗਾ । ਮੇਰੇ ਮਿੱਤਰ ਹੌਸਲਾ ਦਿੰਦੇ ਨੇ ਇਕ ਮਿੱਤਰ ਨੂੰ ਟੈਲੀਫੂਨ ਕਰਦੇ ਨੇ ਉਹ ਫਿਲੌਰ ਹੈ ਪੁਲੀਸ ਵਿਚ ਹੈ । ੩੦-੩੧ ਜੁਲਾਈ ਲੰਘ ਗਈ ਹੈ । ਇਕ ਅਗਸ਼ਤ ਹੈ । ਫਿਲੌਰ ਕਿਲ੍ਹੇ ਦਾ ਗੇੜਾ ਕੱਢਦਾ ਹਾਂ । ਮਿੱਤਰ ਦਾ ਅਰਦਲੀ ਮਿਲਦਾ ਹੈ । ਸਰਦਾਰ ਜੀ ਕੀ ਗਲ ? ਉਸ ਨੂੰ ਸਾਰੀ ਕਹਾਣੀ ਦੁਹਰਾ ਦਿੰਦਾ ਹਾ । ਸੇਖੋਂ ਦੀ ਕਹਾਣੀ ਪ੍ਰੇਮੀ ਦੇ ਨਿਆਣੇ ਦਾ ਪਾਤਰ ਬਣਿਆ ਪਿਆ ਹਾਂ । ਮਿੱਤਰ ਦਾ ਅਰਦਲੀ ਮੇਰੇ ਪਿਛੇ ਬੈਠਾ ਹੈ । ਪੁਲੀਸ ਪਿਕਟ ਨੇੜੇ ਆ ਗਈ, ਲੰਘ ਗਏ ਦੋ ਸਿਪਾਹੀ ਰਫਲਾਂ ਭਰੀ ਖੜੇ ਨੇ । ਨਵੇਂ ਮੁੰਡੇ । ਸ਼ੈਦ ਪਰਸੋਂ ਵਾਲਾ ਪਹਿਰਾ ਬਦਲ ਗਿਆ ਹੈ । ਅੱਡੇ ਤੇ ਲੋਹਡੂਵਾਲ ਦੇ ਅਰਦਲੀ ਉਤਰ ਜਾਂਦਾ ਹੈ । ਹੁਣ ਚੜ੍ਹਾਈ ਪੁਲ ਦੀ ਅਸਾਨ ਲਗਦੀ ਹੈ । ਹੁਣ ਬੈਂਕਾਕ ਦੀ ਤੀਸਰੀ ਵਿਸ਼ਵ ਕਾਨਫਰੰਸ ਦੀ ਸੁਣੀ ਹੋਈ ਕਾਰਵਾਈ ਦੁਹਰਾਂਦਾਂ ਮੈਂ ਅਗੇ ਨੂੰ ਜਲੰਧਰ ਬੱਸ ਤੇ ਆਉਣ ਦੀ ਪ੍ਰਤਿਗਿਆ ਕਰਦਾ ਲੁਧਿਆਂਣੇ 'ਚ ਦਾਖਲ ਹੋ ਰਿਹਾ ਹਾਂ । ਅਗਨਿ ਤਲਾਉ ਲੰਘ ਆਇਆ ਹਾਂ । ●

ਰੀਵਿਊ

# ਸਰਦਲ

ਲੇਖਕ : ਕਰਤਾਰ ਸਿੰਘ 'ਪੰਛੀ'
ਪ੍ਰਕਾਸ਼ਕ : ਲਾਹੌਰ ਬੁਕ ਸ਼ਾਪ, ਲੁਧਿਆਣਾ
ਕੀਮਤ : ੧੦)- ਪੰਨੇ : ੮੮

ਕਰਤਾਰ ਸਿੰਘ 'ਪੰਛੀ' ਦੁਆਰਾ ਰਚਿਤ ਗ਼ਜ਼ਲ ਸੰਗ੍ਰਹਿ 'ਸਰਦਲ' ਉਸਦੀਆਂ ਛਪੰਜਾਂ ਗ਼ਜ਼ਲਾਂ ਦਾ ਸੰਗ੍ਰਹਿ ਹੈ। ਪੰਛੀ ਦਾ ਇਹ ਪਲੇਠਾ ਗ਼ਜ਼ਲ ਸੰਗ੍ਰਹਿ ਪੰਜਾਬੀ ਸਾਹਿੱਤ ਸਭਾ ਬਰਨਾਲਾ ਦੀ ਮਾਲੀ ਸਹਾਇਤਾ ਨਾਲ ਛਾਪਿਆ ਗਿਆ ਹੈ। 'ਪੰਛੀ' ਜੀ ਇਸ ਗ਼ਜ਼ਲ ਸੰਗ੍ਰਹਿ ਨੂੰ 'ਲੋਕਾਂ ਦੇ ਅੰਗ ਸੰਗ ਰਹਿੰਦੇ ਆਪਣੇ ਵਰਗੇ ਮਿਤਰਾਂ ਦੇ ਨਾਂ' ਸਮਰਪਿਤ ਕਰਦੇ ਹਨ। ਇਸ ਪੁਸਤਕ ਦਾ ਹਰਫਿ-ਅੱਵਲ ਸਾਹਿੱਤ ਸਭਾ ਬਰਨਾਲਾ ਦੇ ਪ੍ਰਧਾਨ ਡਾ: ਅਮਰ ਕੋਮਲ ਨੇ ਲਿਖਿਆ ਹੈ।

'ਪੰਛੀ' ਦੀਆਂ ਗ਼ਜ਼ਲਾਂ ਵਿਚ ਉਸ ਦਾ ਸੰਘਰਸ਼ ਮਈ ਜੀਵਨ ਸਾਫ ਸਾਹਮਣੇ ਆਉਂਦਾ ਹੈ। ਪ੍ਰਕਾਸ਼ਕ ਨੇ 'ਪੰਛੀ' ਜੀ ਦੀ ਫੋਟੋ ਇਸ ਪੁਸਤਕ ਦੇ ਪਿਛੇ ਲਗਾਈ ਹੈ। ਇਸ ਦੀ ਲੋੜ ਨਹੀਂ ਸੀ ਕਿਉਂਕਿ 'ਪੰਛੀ' ਦੇ ਅੰਦਰਲੇ ਅਤੇ ਬਾਹਰਲੇ ਆਪੇ ਦੇ ਪ੍ਰਤੱਖ ਦਰਸ਼ਨ ਉਸ ਦੀਆਂ ਆਪਣੀਆਂ ਗ਼ਜ਼ਲਾਂ ਵਿਚੋਂ ਹੁੰਦੇ ਹਨ। 'ਪੰਛੀ' ਆਪਣੇ ਪਰਿਵਾਰ, ਆਪਣੀ ਸੰਸਥਾ, ਆਪਣੇ ਰਿਸ਼ਤੇਦਾਰਾਂ, ਮਿਤਰਾਂ, ਬੇਲੀਆਂ ਵਿਚ ਜਿਸ ਰੂਪ ਵਿਚ ਵਿਚਰ ਰਿਹਾ ਹੈ। ਉਹ ਕੁਝ ਹੀ ਉਸ ਦੀਆਂ ਗ਼ਜ਼ਲਾਂ ਵਿਚ ਹੈ। ਮੇਰੀ ਜਾਚੇ ਜੇ 'ਪੰਛੀ' ਦੀਆਂ ਗ਼ਜ਼ਲਾਂ ਵਿਚੋਂ ਉਸ ਦੀ ਸ਼ਖਸੀਅਤ ਕੱਢ ਲਈ ਜਾਏ ਤਾਂ ਉਨ੍ਹਾਂ ਵਿਚ ਕੁਝ ਵੀ ਬਾਕੀ ਨਹੀਂ ਰਹਿ ਜਾਂਦਾ। ਪਰ ਉਸ ਦੀ ਕਾਵਿ ਯਾਤਰਾ ਨਿਜ ਤੋਂ ਪਰ ਤਕ ਦੀ ਯਾਤਰਾ ਹੈ।

'ਪੰਛੀ' ਜੀ ਨੇ ਜੀਵਨ ਜੀਵਿਆ ਹੀ ਨਹੀਂ, ਇਸ ਦਾ ਅਧਿਆਨ ਵੀ ਕੀਤਾ ਹੈ। ਕੇਵਲ ਪੜ੍ਹਿਆ ਹੀ ਨਹੀਂ, ਸਗੋਂ ਗੁੜ੍ਹਿਆ ਹੈ। ਜਿਵੇਂ ਪਹਿਲਾਂ ਕਿਹਾ ਗਿਆ ਹੈ 'ਪੰਛੀ' ਦੀਆਂ ਇਨ੍ਹਾਂ ਗ਼ਜ਼ਲਾਂ ਵਿਚ "ਮੈਂ" ਦਾ ਬਹੁਤ ਅਧਿਕ ਪ੍ਰਯੋਗ ਹੈ। ਨਮੂਨਾ ਵੇਖੋ :

੧) ਮੈਂ ਜੀਣ ਲਈ ਆਸ਼ਾਵਾਦੀ ਹਾਂ,
ਪਰ ਝੋਰਾ ਵੀ ਕੋਈ ਘੱਟ ਨਹੀਂ।

੨) ਮੇਰੀ ਗੱਲ ਕੋਈ ਸੁਣਦਾ ਨਹੀਂ,
ਮੈਂ ਦਿਤੀ ਬੜੀ ਦੁਹਾਈ ਹੈ।

੩) ਮੈਂ ਮਾਲਕ ਅਪਣੀ ਕਿਸਮਤ ਦਾ,
ਇਹਨੂੰ ਮਿਹਨਤ ਨਾਲ ਬਣਾਇਆ ਹੈ।

੪) ਮੇਰਾ ਹਾਲ ਕੀ ਪੁਛਦੇ ਹੋ ?
ਸਾਧ ਹਾਂ ਸਦਾ ਦੀਵਾਲੀ ਹੈ।
ਮੈਨੂੰ ਆਪਣੀ ਝੁਗੀ ਹੀ,
ਕੁਲੂ ਅਤੇ ਮਨਾਲੀ ਹੈ।

੫) ਕੌਣ ਕਹੇ 'ਕਰਤਾਰ' ਨਹੀਂ,
ਇਹ ਤਾਂ ਇੱਕ ਸਚਾਈ।

ਜੀਵਨ ਦੀ ਠੀਕ ਉਸਾਰੀ ਲਈ 'ਪੰਛੀ' ਯੋਜਨਾਬੱਧ ਸੰਘਰਸ਼ ਨੂੰ ਬੜੀ ਪਹਿਲ ਦਿੰਦਾ ਹੈ। ਕਵੀ ਅਨੁਸਾਰ 'ਬਣਤਾ' ਬਣ ਕੇ ਚੱਲਣ ਨਾਲ ਜਿੱਤ ਪ੍ਰਾਪਤ ਹੁੰਦੀ ਹੈ।

੧) ਮੁੱਕ ਜਾਵਣ ਪੀੜਾਂ ਦੇ ਝੋਰੇ,
ਐਸੀ ਬਣਤ ਬਣਾ ਓ ਯਾਰ।

੨) ਮਨ ਨੂੰ ਕੁਝ ਸਮਝਾ ਕੇ ਚੱਲ।
ਕੋਈ ਬਣਤ ਬਣਾ ਕੇ ਚੱਲ।

ਪਰ ਨਿਰਾ ਪੂਰਾ 'ਬਣਤ' ਹੀ ਕੰਮ ਨਹੀਂ ਦਿੰਦੀ ਸਗੋਂ ਪੂਰਨ ਕਾਮਯਾਬੀ ਲਈ ਮਿਹਨਤ ਅਤੇ ਸੰਘਰਸ਼ ਦੀ ਲੋੜ ਹੈ।

ਜੇ ਮਿਹਨਤ ਹੈ, ਅਨੁਸ਼ਾਸਨ ਹੈ,
ਫਿਰ ਇਸ ਦੇ ਕੋਈ ਤੁੱਲ ਨਹੀਂ।

'ਲੂਤੀ ਲਾਵਣ ਵਾਲੇ' ਕਿਸੇ ਵਿਸ਼ੇਸ਼ ਵਿਅਕਤੀ ਪ੍ਰਤੀ ਕਵੀ ਆਪਣੀ ਘ੍ਰਿਣਾ ਦਾ ਪ੍ਰਗਟਾਵਾ ਕਰਦਾ ਹੈ:—

੧) ਕਿਸੇ ਲੂਤੀ ਲਾਵਣ ਵਾਲੇ ਨੂੰ,
ਸਿਦਕਾਂ ਦੇ ਜ਼ੋਰ ਵੰਗਾਰ ਦਿਆਂ।

੨) ਲੂਤੀ ਲਾਵਣ ਵਾਲੇ ਨੂੰ,
ਖਰੀਆਂ ਗਿਆ ਸੁਣਾਕੇ ਦਿਲ।

੩) ਮੇਰੇ ਕੋਲ ਬਿਠਾਵੇਂ ਨਾ,
ਜੋ ਦਿਲ ਲੂਤੀ ਲਾਉਂਦਾ ਹੈ।

ਗ਼ਜ਼ਲ ਕਲਾ ਦੇ ਖੇਤਰ ਵਿਚ 'ਪੰਛੀ' ਪ੍ਰਬੀਨਤਾ ਹਾਸਲ ਕਰਨ ਦੇ ਆਹਰ ਵਿਚ ਹੈ। ਡਾ: ਅਮਰ ਕੋਮਲ ਲਿਖਦੇ ਹਨ......ਉਸ ਦੇ ਪਹਿਲੇ ਗ਼ਜ਼ਲ ਸੰਗ੍ਰਹਿ 'ਸਰਦਲ' ਦੀਆਂ ਜੋ ਗ਼ਜ਼ਲਾਂ ਸਾਡੇ ਸਾਹਮਣੇ ਹਨ, ਇਸ ਗੱਲ ਦਾ ਪਰਮਾਣ ਹਨ ਕਿ 'ਪੰਛੀ' ਦੀਆਂ ਗ਼ਜ਼ਲਾਂ ਨੂੰ ਚੰਗੀਆਂ ਗ਼ਜ਼ਲਾਂ ਵਿਚ ਸ਼ੁਮਾਰ ਕੀਤਾਂ ਜਾ ਸਕਦਾ ਹੈ।' ਹੇਠਾਂ ਅੰਕਤ ਕੁਝ ਸ਼ੇਅਰ ਇਸ ਸਚ ਦੀ ਗੁਆਹੀ ਭਰਦੇ ਪਰਤੀਤ ਹੁੰਦੇ ਹਨ :

ੳ) ਮਾਰੂਥਲ ਠੰਡੇ ਨਾ ਹੋਏ,
ਮੀਂਹ ਵਾਂਗੂ ਵਰਸਾਈਆਂ ਅੱਖੀਆਂ।
ਅ) ਦਿਨਾਂ ਦਿਨਾਂ ਦਾ ਚੱਕਰ ਹੈ
ਦਿਨੇ ਵਿਖਾ ਰਏ ਤਾਰੇ ਦਿਨ।
ੲ) ਅਸੀਂ ਪਾਗਲ ਹੋਏ ਫਿਰਦੇ ਹਾਂ,
ਉਹ ਪਾਗਲ ਕਹਿਕੇ ਸਾਰ ਗਏ।

ਸਮੁਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਕਰਤਾਰ ਸਿੰਘ 'ਪੰਛੀ' ਆਪਣੀ 'ਸਰਦਲ' ਦੇ ਪ੍ਰਵੇਸ਼ ਨਾਲ ਲੋਕ ਗ਼ਜ਼ਲ-ਗੋ ਹੋ ਨਿਬੜਿਆ ਹੈ। ਵੰਨਗੀ ਵੇਖੋ :

ੳ) ਫੁਟਪਾਥਾਂ ਤੇ ਰਾਤਾਂ ਕੱਟਦੇ,
ਉਹ ਵੀ ਭਾਰਤ ਵਾਸੀ ਨੇ,
ਮੰਗਦੇ ਫਿਰਦੇ ਆਖੀ ਜਾਵਣ,
ਸਭ ਦਾ ਮਾਲਕ ਮੌਲਾ ਹੈ।
ਅ) ਜੋ ਪੈਸੇ ਤਨਖਾਹ ਦੇ ਮਿਲਦੇ,
ਚਾਰ ਕੁ ਦਿਨ ਹੀ ਕੱਟਦੇ ਨੇ।
ਫਿਰ ਛੱਬੀ ਦਿਨ ਬੁੜ ਦੀ ਸੂਈ,
ਮਨ ਵਿਚ ਪੁੜਦੀ ਜਾਂਦੀ ਹੈ।

ਲੋਕਾਂ ਦੀ ਗੱਲਾਂ ਕਰਨ ਵਾਲੇ ਕਵੀ ਹੀ ਤਾਂ ਲੋਕ ਪਰਵਾਨ ਹੋਇਆ ਕਰਦੇ ਨੇ। ਮੈਂ ਇਸ ਪੁਸਤਕ ਦੇ ਪੰਜਾਬੀ ਆਂਗਣ ਵਿਚ ਆਗਮਨ ਨੂੰ ਹਾਰਦਿਕ ਜੀ ਆਇਆਂ ਕਹਿੰਦਾ ਹਾਂ।

ਧਰਮ ਚੰਦ ਵਾਤਿਸ
ਸਰਕਾਰੀ ਕਾਲਜ, ਮਾਲੇਰ ਕੋਟਲਾ।

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਜੂਨ ੧੯੯੩ ਅੰਕ ਵੇਖੋ)

## ੨੫ ਜੂਨ ੧੯੭੯ ਸ਼ਨੀਵਾਰ
## (ਹੌਲਾ ਸ੍ਰੀ ਭੈਣੀ ਸਾਹਿਬ)

੯ ਵਜੇ ਤਕ ਵਿਸ਼ੇਸ਼ ਪ੍ਰਾਹੁਣੇ ਵੀ ਆ ਚੁਕੇ ਸਨ। ੯.੫੦ ਤਕ ਬੰਸਰੀ ਵਾਦਨ ਹੋ ਹਟਣ ਉਤੇ ਸਤਿਗੁਰੂ ਜੀ ਨੇ ਬਲਜੀਤ-ਮੋਹਣ ਪਿੰਕੀ ਬੱਚਿਆਂ ਨੂੰ ਆਪ ਪੇਸ਼ ਕੀਤਾ। ਇਹਨਾਂ ਨਾਇਕੀ ਕਾਨੜੇ ਦਾ "ਹਰਿ ਹਰਿ ਨਾਮੁ ਨਿਧਾਨ ਹੈ" ਸ਼ਬਦ ਗਉਂਕੇ ਆਨੰਦ ਸਿਰਜਿਆ।

### ਸਿਤਾਰ ਸਮ੍ਰਾਟ ਦਾ ਵਾਦਨ

ਰਾਤ ਦੇ ੧੦ ਵਜੇ ਤਾਂ ਖਾਂ ਸਾਹਿਬ ਉਸਤਾਦ ਵਲਾਇਤ ਖਾਂ ਸਟੇਜ ਤੇ ਆ ਗਏ। ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕੁਛ ਆਖਣ ਦੀ। ਕਿਹਾ ਜਾਂਦਾ ਹੈ ਕਿ ਇਸ ਸਮੇਂ ਮੇਰਾ ਕਥਨ ਜਜ਼ਬਿਆ ਗੁੰਧਾ ਅਤੇ ਪ੍ਰਭਾਵਸ਼ਾਲੀ ਸੀ।

ਸੰਗਤਾਂ ਦੇ ਹੌਸਲੇ ਵੀ ਪ੍ਰਸ਼ੰਸਨੀਆ ਸਨ ਕਿਉਂਕਿ ੩੦ ਮਿੰਟ ਤਕ ਸਾਜ਼ਾਂ ਦਾ ਸੁਰ ਹੋਣਾ ਜਾਰੀ ਰਿਹਾ ਪਰ ਮਹੌਲ ਦੀ ਸ਼ਾਂਤੀ ਵਿਚ ਕੋਈ ਵਿਘਨ ਨਹੀਂ ਪਿਆ। ਅਤੇ ਜਦੋਂ ਸਾਜ਼ ਸੁਰ ਹੋ ਹੀ ਗਏ ਤੇ ਟੁਣਕਣ ਲਈ ਉਤਸੁਕ ਜਾਪਣ ਲਗੇ ਤਦੋਂ ਸਤਿਗੁਰੂ ਜੀ ਨੇ ਮਾਈਕ ਨੂੰ ਆਪਣੇ ਕੋਲ ਕਰਕੇ ਸ੍ਰੀ ਸੁਜਾਤ ਦੇ ਬਾਰੇ ਵਿਚ ਚੰਗੇ ਚੰਗੇ ਸ਼ਬਦ ਆਖੇ: ਇਹ ਬੜਾ ਬੀਬਾ ਹੈ। ਆਦਾਬ ਰਖਣ ਵਾਲਾ ਹੈ। ਇਹ ਇਸ ਲਈ ਕਹਿਣਾ ਪਿਆ ਕਿ ਦੋਨੋਂ ਹੀ ਪਿਤਾ-ਪੁਤਰ ਡਿਊਟ ਪੇਸ਼ ਕਰਨ ਵਾਲੇ ਸਨ।

ਠੀਕ ੧੦.੩੫ ਤੇ ਖਾਂ ਸਾਹਿਬ ਨੇ ਰਾਗ ਪੰਚਮ ਦਾ ਆਲਾਪ ਕੀਤਾ ਸਿਤਾਰ ਉਤੇ। ਫਿਰ ਤਬਲੇ ਦੀ ਸੰਗਤ ਨਾਲ ਆਨੰਦ ਹੀ ਆਨੰਦ ਕਰ ਦਿਤਾ ਸਭ ਪਾਸੇ। ਕਦੋਂ ੧੧.੫੦ ਹੋ ਗਏ ਕਿਸੇ ਨੂੰ ਪਤਾ ਹੀ ਨ ਲਗਾ।

ਸ੍ਰੀ ਸਤਿਗੁਰੂ ਜੀ ਨੇ ਪਹਾੜੀ ਦੀ 'ਫ਼ਰਮਾਇਸ਼' ਕੀਤੀ। "ਅਭੀ ਬਜਾਤਾ ਹੂੰ ਜੀ!", ਕਹਿਕੇ ਪੰਜ ਮਿੰਟ ਲਈ ਮੰਚ ਤੋਂ ਉਠ ਕੇ ਚਲੇ ਗਏ। ਇਨ੍ਹਾਂ ਦੇ ਵਾਪਸ ਮੰਚ ਤੇ ਆਇਆਂ ਸਤਿਗੁਰੂ ਜੀ ਨੇ ਮਾਈਕ 'ਚ ਫ਼ਰਮਾਇਆ: ਇਹਨਾਂ ਨੇ ਇਕ ਵਾਰ, ਦਿੱਲੀ ਦੇ ਇਕ ਸੰਗੀਤ ਸਮਾਰੋਹ 'ਚ ਹੋਰੀਆਂ ਬਜਾਣ ਲਈ ਕਿਹਾ ਸੀ, ਪਰ ਸੁਣਾਈ ਇਕੋ ਸੀ। ਇਕ ਵਾਰ ਜਦ ਮੈਂ ਡੇਹਰਾਦੂਨ ਗਿਆ ਤੇ ਇਹ ਯਾਦ ਕਰਵਾਇਆ, ਇਹ ਉਸੇ ਵੇਲੇ ਜਾਕੇ ਸਿਤਾਰ ਲੈ ਆਏ ਪਰ ਸਾਡੇ ਵੀਡੀਓ ਨੇ ਸਾਥ ਨ ਦਿਤਾ। ਇਹਦੇ ਬਾਰੇ ਤਾਂ ਕਦੇ ਫੇਰ ਸਿਫ਼ਾਰਸ਼ ਕਰਾਂਗਾ। ਪਰ ਅੱਜ ਇਹਨਾਂ ਆਪ ਹੀ ਹੋਰੀ ਯਾਦ ਕਰਵਾ ਦਿਤੀ ਹੈ। ਪਹਿਲਾਂ ਹੋਰੀ ਤੇ ਫਿਰ ਖਾਂ ਸਾਹਿਬ ਪਹਾੜੀ ਵਜਾਣਗੇ।

ਅਤੇ ਹੋਲੀ ਦੀਆਂ ਸੁਰਾਂ ਗੂੰਜ ਉਠੀਆਂ। ਕਿੰਨੇ ਨਖ਼ਰੇ, ਕਿੰਨੇ ਤਰਲੇ, ਕਿੰਨੇ ਨਿਹੋਰੇ ਅਤੇ ਕਿੰਨੀਆਂ ਲੜਾਈਆਂ ਖਾਂ ਸਾਹਿਬ ਨੇ ਸਿਤਾਰ ਤਾਰਾਂ ਨੂੰ ਛੇੜ ਛੇੜ ਕੀਤੀਆਂ, ਹੱਦ ਹੋ ਗਈ! 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਮਾਨੀ' ਵਾਲੀ ਗੱਲ ਸੀ। ਰਾਤ ਦਾ ਪੌਣਾ ਇਕ ਵਜ ਗਿਆ। ਅਰਥਾਤ ਅਗਲੇ ਦਿਨ ਦਾ ਆਰੰਭ ਹੋ ਗਿਆ। ਇਕ ਰਸ ਵਜਦੀ ਸਿਤਾਰ ਨੇ ਕਿੰਨਾ ਅਮ੍ਰਿਤ ਵਰਖਾਇਆ। ਨੇਤ੍ਰ, ਕੰਨ, ਹਿਰਦਾ ਸਭ ਕੁਝ ਹੀ ਤਾਂ ਤ੍ਰਿਪਤ ਹੋ ਗਿਆ। ਹਜ਼ਾਰਾਂ ਸਰੋਤੇ ਸੰਗੀਤ ਦੇ ਜਾਦੂ ਹੇਠ ਆਏ ਸੁਧ ਬੁਧ ਖੋਈ ਵਾਹਵਾ-ਵਾਹਵਾ ਕਹਿੰਦੇ ਰਹੇ।

ਸਮਾਪਤੀ ਉਤੇ ਖਾਂ ਸਾਹਿਬ ਨੇ ਸ੍ਰੀ ਸਤਿਗੁਰੂ ਜੀ ਨੂੰ ਸੰਬੋਧਨ ਕਰਕੇ ਕਿਹਾ: ਯਿਹ ਸਬ ਆਪ ਕੀ ਮਿਹਰਬਾਨੀ ਹੈ। ਆਪ ਕੀ ਦੁਆ ਹੈ। ਹਜ਼ੂਰ ਕੀ ਮੁਹੱਬਤ ਹੀ ਮੇਰੇ ਸੇ ਬਹੁਤ ਕੁਛ ਕਰਵਾ ਜਾਤੀ ਹੈ।

## ੨੭ ਮਾਰਚ ੧੯੭੯ ਸੋਮਵਾਰ
## ਸ੍ਰੀ ਭੈਣੀ ਸਾਹਿਬ (ਹੌਲਾ)

### ਅੰਤਮ ਦਿਨ

ਅੱਧੀ ਰਾਤ ਤੋਂ ਪਿਛੋਂ, ਇਕ ਵਜੇ ਸੰਗੀਤ ਸਭਾ ਸਮਾਪਤ ਹੋਈ ਸੀ ਅਤੇ ਤਿਆਰ ਹੋਏ ਪਿੰਡਾਲ ਵਿਚ ੩.੩੦ ਵਜੇ ਜਥੇਦਾਰ ਦਲੀਪ ਸਿੰਘ ਸੰਤ ਨਗਰ ਦੇ ਜਥੇ ਨੇ ਵਾਰ

ਦਾ ਕੀਰਤਨ ੬.੩੦ ਤਕ ਕੀਤਾ। ਸਤਿਗੁਰੂ ਜੀ ਤਾਂ ਰਾਤੀ ਕੇਵਲ ਅੱਧਾ ਪੌਣਾ ਘੰਟਾ ਹੀ ਆਰਾਮ ਕਰ ਸਕੇ। ਆਪ ਜੀ ਤਾਂ ੨.੪੫ ਵਜੇ ਹੀ ਕੀਰਤਨ ਵਿਚ ਸ਼ਾਮਲ ਹੋ ਗਏ ਸਨ।

ਅੱਜ ਹੋਲੇ ਦਾ ਅੰਤਮ ਦਿਨ ਹੈ।

ਸ੍ਰੀ ਸਤਿਗੁਰੂ ਜੀ ਦੇ ਖੱਬੇ ਪਾਸੇ ਇਕ ਮੰਚ ਉਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਸਾਹਵੇਂ ੨੫ ਫੁਟ ਦੇ ਫਾਸਲੇ ਤੇ ਹਵਨ ਯੱਗ ਹੋ ਰਹਿਆ ਹੈ। ਚੌਕੋਰ ਕਤਾਰਾਂ ਵਿਚ ੪੦ ਜੋੜੇ ਸਫ਼ੈਦ ਬਸਤਰਾਂ ਵਿਚ ਸੁਹੰਦੇ ਅਨੰਦ ਕਾਰਜਾਂ ਲਈ ਬੈਠੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਹਾਲ ਦੀ ਸਾਰੀ ਵਿਸ਼ਾਲਤਾ ਸਾਧ ਸੰਗਤ ਦੇ ਇਕੱਠ ਵਿਚ ਖੋਦੀ ਖੋਦੀ ਲਗਦੀ ਹੈ।

ਰਾਗੀ ਸਿੰਘ ਸਤਿਗੁਰੂ ਜੀ ਵਾਲੇ ਮੰਚ ਉਤੇ ਹੀ ਇਕ ਪਾਸੇ ਆਕੇ ਬੈਠੇ ਗਏ ਅਤੇ ਸਤਿਗੁਰੂ ਜੀ ਦੁਆਰਾ ਸਿਖਾਈ ਧਮਾਰ ਵਿਚ ਹੋਲੀ ਇਨ੍ਹਾਂ ਬੱਚਿਆਂ ਦੇ ਕੰਠਾਂ ਵਿਚੋਂ ਜਿਵੇਂ ਗੂੰਜ ਪਈ। ਅਤੇ ਨਾਲ ਹੀ ਪ੍ਰੌਢ ਰਾਗੀਆਂ ਦੀ ਆਵਾਜ਼ ਨੇ ਸੁਰ ਵਿਚ ਭੁਰੇਰਾਪਨ ਲੈ ਆਂਦਾ।

ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਅਜ ਹੇਠ ਲਿਖੇ ਸਰੀਰ ਹਨ। ਸੇਠ ਤ੍ਰਲੋਕ ਸਿੰਘ (ਚੌਰ ਕਰਦੇ ਹੋਏ), ਸ. ਸਰਵਣ ਸਿੰਘ ਸੋਖੀ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ, (ਅਫਰੀਕਾ), ਪ੍ਰੀਤਮ ਸਿੰਘ ਕਵੀ, ਜ. ਹਰਦਿਆਲ ਸਿੰਘ ਸ਼ਾਦ (ਥਾਈਲੈਂਡ), ਸ. ਸੰਤੋਖ ਸਿੰਘ ਲਖਨਊ, ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਸੁਰਿੰਦਰ ਸਿੰਘ ਲੁਧਿਆਣਾ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸੰਤ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ, ਠਾਕੁਰ ਸ਼ਮਸ਼ੇਰ ਸਿੰਘ ਜੀ, ਸੰਤ ਲਛਮਣ ਸਿੰਘ ਫਗਵਾੜਾ, ਸ੍ਰੀ ਮਹਾਰਾਜ਼ ਬੀਰ ਸਿੰਘ ਜੀ, ਸੰਤ ਅਮਰ ਸਿੰਘ ਜੀਵਨ ਨਗਰ, ਸ. ਮਨੋਹਰ ਸਿੰਘ ਸੰਤ ਨਗਰ, ਪੰ: ਗੋਪਾਲ ਸਿੰਘ, ਸ੍ਰੀ ਹਰਭਜਨ ਸਿੰਘ-ਖਜ਼ਾਨ ਸਿੰਘ ਰਾਗੀ, ਬਲਜੀਤ-ਸੁਖਦੇਵ-ਮੋਹਣ-ਪਿੰਕੀ ਅਤੇ ਹੋਰ ਵੀ ਸਿੰਘ ਜਿਨ੍ਹਾਂ ਦੇ ਨਾਮ ਨਹੀਂ ਆਉਂਦੇ।

ਇਸ ਸਮੇ ਦੇ ਪ੍ਰਬੰਧਕ ਹਨ ਠਾਕੁਰ ਦਲੀਪ ਸਿੰਘ ਜੀ ਤੇ ਸ੍ਰ. ਹਰਵਿੰਦਰ ਸਿੰਘ ਹੰਸਪਾਲ ਦਿੱਲੀ,

੭.੫੦ ਹੋਏ ਤਾਂ ਅਨੰਦ ਕਾਰਜਾਂ ਲਈ ਲਾਵਾਂ ਦਾ ਪਾਠ ਪੜਿਆ ਜਾਣ ਲਗਾ। ਜੋੜੇ ਪਾਠ ਦੇ ਅਨੁਸਾਰ ਹੀ ਪਹਿਲੀ; ਦੂਜੀ, ਤੀਜੀ ਤੇ ਚੌਥੀ ਲਾਂਵ ਨਾਲ ਹਵਨ ਕੁੰਡ ਦੁਆਲੇ ਫੇਰੇ ਲੈਣ ਲਗੇ। ਤਿੰਨ ਬੇਰਾਂ ਵਿਚ ਵੰਡ ਕੇ ਅਨੰਦਕਾਰਜ ਪਰਵਾਨ ਚੜ੍ਹ ਗਈ। ਤੀਜਾ ਭਾਗ ਫੇਰੇ ਲੈਣ ਲਗਾ ਤਾਂ ੮.੧੦ ਸਵੇਰ ਦੇ ਸਨ।

## ਭੇਟਾ ਅਤੇ ਖਿਮਾ ਯਾਚਨਾ

ਏਸੇ ਮੌਕੇ ਸੰਤ ਪਿਆਰਾ ਸਿੰਘ ਨਾਥ, ਜੋ ਪ੍ਰਸਿੱਧ ਹੱਟੀ ਇਨਚਾਰਜ ਹੈ, ਸੰਤ ਨਗਰ ਦੀ ਸੰਗਤ ਦੀ ਅਗਵਾਨੀ ਕਰਦਾ ਹੋਇਆ, ਸਿਰ ਉਤੇ ਭੇਟਾ ਸਾਮਾਨ ਉਠਾਈ (ਪਰਾਤ ਵਿਚ ਬਾਦਾਮ, ਪਤਾਸੇ, ਬਸਤਰ ਅਤੇ (ਜੇ ਮੈਂ ਠੀਕ ਜੱਜ ਕਰ ਸਕਿਆ ਹੋਵਾਂ ਤਾਂ) ੫੦੦੦/- ਨਮਸਕਾਰ ਵਾਸਤੇ ਆਇਆ। ਸੱਚੇ ਪਾਤਸ਼ਾਹ ਜੀ ਦੇ ਸਨਮੁਖ ਰਖ ਸਭ ਨੇ ਅਦਬ ਸਤਿਕਾਰ ਨਾਲ ਮੱਥਾ ਟੇਕਿਆ ਤੇ ਭੁੱਲ ਚੁਕ ਵਲੋਂ ਖਿਮਾ ਮੰਗੀ। ਸ੍ਰੀ ਸਤਿਗੁਰੂ ਜੀ ਨੇ ਆਸ਼ੀਰਵਾਦ ਦਿਤੀ ਕਿ ਸੰਤ ਨਗਰ ਵਾਲਿਆਂ ਖਰਚ ਖੇਚਲ ਅਤੇ ਸੇਵਾ ਕਰਕੇ ਸਾਧ ਸੰਗਤ ਦਾ ਇਹ ਸਮਾਗਮ ਰਚ ਧਰਿਆ ਹੈ।

੮.੨੦ ਵਜੇ ਭੋਗਾਂ ਵਾਸਤੇ ਸਲੋਕ ਪੜ੍ਹੇ ਜਾਣ ਲਗੇ।

ਉਪ੍ਰੰਤ ਇਕ ੩-੪ ਸਾਲ ਦਾ ਬੱਚਾ ਡੱਬੇ ਵਜਾਕੇ ਸ਼ਬਦ ਪੜ੍ਹ ਕੇ ਸੰਗਤ ਤੇ ਸਤਿਗੁਰੂ ਜੀ ਨੂੰ ਸੁਣਾਨ ਲਗਾ।

ਇਕ ਚਮਤਕਾਰ ਹੋਰ ਹੋਇਆ ਕਿ ਰਾਤ ਵਾਲੇ ਮੇਰੇ ਕਥਨ ਤੋਂ ਪ੍ਰਭਾਵਤ ਹੋ ਕੇ ਇਕ ਮਾਈ ਨੇ ਰਾਤੋ ਰਾਤ ਆਪਣੇ ਪੋਤਰੇ ਨੂੰ ੬੬ ਮੀਲ ਤੋਂ ਮੰਗਵਾਕੇ ਸ੍ਰੀ ਸਤਿਗੁਰੂ ਜੀ ਦੇ ਪੇਸ਼ ਕਰਦਿਆਂ ਆਖਿਆ : ਸੱਚੇ ਪਾਤਸ਼ਾਹ, ਬੱਚਾ ਲੈ ਕੇ ਹੁਣੇ ਪਹੁੰਚ ਸਕੇ ਹਾਂ। ਆਪ ਜੀ ਦੇ ਪੇਸ਼ ਹੈ। ਇਸਨੂੰ ਨਿਰਤ ਸਿਖਵਾ ਦਿਓ।

ਸਟੇਜ ਤੇ ਇਹਨਾਂ ਦੋਹਾਂ ਛੋਟੇ ਬਚਿਆਂ ਨੂੰ ਪੇਸ਼ ਕੀਤਾ ਗਿਆ।

## ਸ਼ਬਦ ਅੰਮ੍ਰਿਤ

੮.੪੦ ਹੋਏ ਤਾਂ ਹੋਲੇ ਦਾ ਸਮਾਪਤੀ-ਪਰਵਚਨ ਸ੍ਰੀ ਸਤਿਗੁਰੂ ਜੀ ਨੇ ਦਿਤਾ। ਤੱਤ ਇਹ ਹੈ :

ਜਿਹੜੇ ਲੋਕ ਅੰਦਰੋਂ ਹੋਰ ਹਣ ਉਹ ਬੇਸ਼ਕ ਸੋਧਾਂ ਰਖਣ, ਮੇਲੇ ਕਰਵਾਣ, ਨੇੜੇ ਹੋ ਹੋ ਬਹਿਣ, ਉਹ ਪਰਵਾਨ ਨਹੀਂ। ਸੋਨਾ ਥੋੜਾ ਹੈ ਪਰ ਕਿੰਨਾ ਕੀਮਤੀ ਹੈ। ਹੀਰਾ ਉਸਤੋਂ ਵੀ ਘੱਟ ਹੈ, ਪਰ ਉਸਦਾ ਮੁੱਲ ਸੋਨੇ ਤੋਂ ਵੀ ਮਹਿੰਗਾ ਹੈ। ਸਾਨੂੰ ਸੋਨੇ ਜਾਂ ਹੀਰੇ ਵਰਗਾ ਕੀਮਤੀ ਬਣਨਾ ਚਾਹੀਦਾ ਹੈ। ਅਸੀਂ ਆਪਦਾ ਮੁੱਲ ਕੋਲਿਆਂ ਨਾਲ ਨਾ ਅੰਗੀਏ ਤੇ ਨਾ ਹੀ ਐਸੀ ਅਵਸਥਾ ਪ੍ਰਾਪਤ ਕਰੀਏ।

ਬੀਬੀਆਂ ਬਹੁਤ ਚੰਗੀਆਂ ਹਨ ਪਰ ਜੇ ਪੁੱਠੇ ਪਾਸੇ ਤੁਰ ਪੈਣ ਤਾਂ ਵੀ ਬਹੁਤ ਅਗੇ ਲੰਘ ਜਾਂਦੀਆਂ ਹਨ। ਅਜਕਲ ਭੈਣਾਂ ਭੈਣਾਂ ਅਪਣੇ ਬੱਚਿਆਂ ਦੀ ਪਰਸਪਰ ਸ਼ਾਦੀ ਵਲ ਰੁੱਚਿਤ ਹੋ ਰਹੀਆਂ ਹਨ। ਪਿਛਲੇ ਕੁਛ ਸਾਲਾਂ ਤੋਂ ਦੋ ਤਿੰਨ ਅਜਿਹੀਆਂ ਮਿਸਾਲਾਂ ਮਿਲੀਆਂ ਹਨ—ਇਸ ਤਰਾਂ ਨਹੀਂ ਕਰਨਾ ਚਾਹੀਦਾ।

ਜੇ ਕੋਈ ਅਜਿਹੇ ਸੰਬੰਧਾਂ ਲਈ ਮੇਰੇ ਪਾਸ ਆਕੇ ਝੂਠ ਬੋਲੇ ਗਾ ਤਾਂ ਦੋਸ਼ ਅਤੇ ਪਾਪ ਓਸੇ ਨੂੰ ਲਗੇਗਾ।

ਤੁਹਾਡੀ ਇਹੋ ਹੀ ਸੰਪਤੀ ਤੇ ਜਾਇਦਾਦ ਹੈ ਕਿ ਤੁਸੀਂ ਇਕੋ ਕੇਂਦਰ ਨਾਲ ਸੰਬੰਧਤ ਹੋ। ਨਹੀਂ ਤਾਂ ਹੋਰ ਲੋਕ ਬਹੁਤ ਅਗੇ ਲੰਘ ਗਏ ਹਨ। ਤੁਸੀਂ ਉਨ੍ਹਾਂ ਦੇ ਪਿਛੇ ਲਗਕੇ ਆਪਣੀ ਵਿਰਾਸਤ, ਭਰੋਸਾ, ਨ ਗੁਆਚਣ ਦਿਓ। ਸਤਿਗੁਰੂ ਤੋਂ ਬੇਮੁਖ ਹੋ ਕੇ ਦੁਨੀਆਦਾਰੀ ਵਿਚ ਅਗੇ ਲੰਘਣਾ ਗੁਰੂ ਘਰ ਨੇ ਕਦੇ ਮਨਜ਼ੂਰ ਨਹੀਂ ਕੀਤਾ। ਦੁਨੀਆਦਾਰੀ ਦੀ ਮੱਤ ਹੀ ਸਾਡੀ ਮਤ ਮਾਰਦੀ ਹੈ। ਅਸੀਂ ਇਹਨਾਂ ਲੋਕਾਚਾਰਾਂ ਤੋਂ ਉਚੇ ਹੋਵੀਏ।

ਏਥੇ 'ਹਰੀ ਬਾਬਾ' (ਇਕ ਪੀਲੇ ਵਸਤਰਾਂ ਵਾਲੇ ਸਾਧੂ ਜਿਨ੍ਹਾਂ ਦੀ ਨਾਨੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਦੀਖਿਆ ਪ੍ਰਾਪਤ ਸੀ) ਜੀ ਦੇ ਲੜਕੇ ਹਰ ਸਾਲ ਆਉਂਦੇ ਹਨ। ਅਤੇ ਸਾਧ ਸੰਗਤ ਦਾ ਅਨੰਦ ਮਾਣਦੇ ਹਨ। ਗੌਰੀ ਸ਼ੰਕਰ ਜੀ ਆਏ ਹਨ ਜੋ ਕੁਦਰਤੀ ਇਲਾਜ ਕਰਦੇ ਹਨ, ਪਰ ਸਾਧੂ ਵ੍ਰਿਤੀ ਹਨ, ਕੀਰਤਨ ਸੁਣਦੇ ਤੇ ਸੰਗਤ ਦਾ ਦਰਸ਼ਨ ਲਾਭ ਲੈਂਦੇ ਹਨ। ਠੀਕ ਹੈ ਸਤਿਗੁਰੂ ਕਹਿੰਦੇ ਹਨ, ਸਾਧੂ ਬਿਨ ਨਾਹੀ ਦਰਬਾਰ। ਪਰ ਕਿਹੜੇ ਸਾਧੂ? ਜਿਨ੍ਹਾਂ ਮਨ ਨੂੰ ਸਾਧਿਆ ਹੋਵੇ। ਮਨ ਸਾਧੇ ਸਭ ਸਿਧਿ ਹੋਇ। ਉਹਨਾਂ ਨੂੰ ਜਿਥੇ ਬੈਠਾਈਏ ਬੈਠ ਜਾਂਦੇ ਹਨ। ਉਹਨਾਂ ਦੀ ਅਵਸਥਾ ਬਾਰੇ ਹੀ ਲਿਖਿਆ ਹੈ:

ਜਹ ਬੈਸਾਲਹਿ ਤਹ ਬੈਸਹਿ ਸੁਆਮੀ
ਜਹ ਭੇਜਹਿ ਤਹ ਜਾਵਾਂ।

ਪੁਸਤਕਾਂ ਬਹੁਤ ਛਪ ਕੇ ਆਈਆਂ ਹਨ ਉਹ ਵੀ ਸਭ ਖਰੀਦੋ ਅਤੇ ਪੜ੍ਹਕੇ ਵਿਚਾਰੋ। ਉਨ੍ਹਾਂ ਦੀਆਂ ਗ਼ਲਤੀਆਂ ਛੱਡੋ।

ਹੋਲੇ ਦਾ ਮੇਲਾ ਸੰਤ ਨਗਰ ਵਾਲਿਆਂ ਬੜੀਆਂ ਮੁਸ਼ਕਲਾਂ ਵਿਚੋਂ ਨਿਕਲਕੇ, ਸਾਰੀਆਂ ਅੜਚਣਾਂ ਦੂਰ ਕਰਕੇ, ਕਰਵਾਇਆ ਹੈ। ਉਗਰਾਹੀ ਵਿਚ ਵੀ ਦਿਕੱਤਾਂ ਆਈਆਂ ਹਨ ਪਰ ਸਿੰਘਾਂ ਨੇ ਬੜੀ ਹਿੰਮਤ ਕਰਕੇ ਇਹ ਸਾਰਾ ਸਮਾਗਮ ਰਚਿਆ ਤੇ ਸੰਪੂਰਨ ਕੀਤਾ ਹੈ।

ਵਿਆਹਾਂ ਵਿਚ ਕਲੀਦਾਰ ਕੁੜਤੇ ਪਾਉਣ ਦੀ ਗੱਲ, ਐਤਕਾਂ ਏਸੇ ਲਈ ਕੀਤੀ ਹੈ ਕਿ ਬੀਬੀਆਂ ਆਪਣੀ ਸਭਿਅਤਾ ਵਲ ਮੁੜਨ। ਨੰਗੇਜ਼ ਤੋਂ ਬਚਣ। ਭਾਵੇਂ ਪਹਿਲਾਂ ਵੀ ਨੰਗੇਜ ਕੋਈ ਨਹੀਂ ਪਰ ਸਾਧਾਰਨ ਨੰਗੇਜ ਵੀ ਕੱਜ ਕੇ ਰਖਣਾ ਹੀ ਠੀਕ ਹੈ।

ਸਵਾ ੯ ਵਜੇ ਤਕ ਦੀਵਾਨ ਦੀ ਸਮਾਪਤੀ ਹੋ ਗਈ।

ਇਸ ਵਾਰ, ਸਦਾ ਵਾਂਗ, ਹੋਲੇ ਦਾ ਅਗਲਾ ਮੇਲਾ ਕਿਥੇ ਹੋਵੇਗਾ ਇਸ ਬਾਰੇ ਕੋਈ ਐਲਾਨ ਨਹੀਂ ਕੀਤਾ ਗਿਆ।

## ਨੀਲੋਂ ਦੇ ਪੁਲ ਤੇ

ਸਪੀਕਰ ਰਾਹੀਂ ਮੈਨੂੰ ਬੁਲਵਾਕੇ ਆਗਿਆ ਹੋਈ ਕਿ ਮੈਂ ਰੋਪੜ ਨਹਿਰ ਦੇ ਨੀਲੋਂ ਪੁਲ ਪਾਸ 'ਰੀਸਾਰਟ' ਤੇ ਚੱਲਾਂ। ਕਰੀਬ ੧੦ ਵਜੇ ਸ: ਹਰਵਿੰਦਰ ਸਿੰਘ ਹੰਸਪਾਲ ਮੈਨੂੰ ਆਪਣੀ ਗੱਡੀ ਤੇ ਨਾਲ ਲੈ ਗਏ। ਏਥੇ ਪਹੁੰਚਿਆਂ ਮੈਂ ਵੇਖਿਆ ਕਿ ੮-੯ ਕਾਰਾਂ ਤੇ ਸੰਗੀਤ ਸ਼ੌਕੀਨਾਂ ਤੇ ਕਲਾਕਾਰਾਂ ਦਾ ਇਕ ਤਕੜਾ ਜਥਾ ਏਥੇ ਪਹੁੰਚਿਆ ਹੋਇਆ ਹੈ। ਰਾਤ ਦੀ ਸੰਗੀਤ ਸਭਾ ਵੀਡੀਓ-ਟੈਲੀਵੀਜ਼ਨ ਦੁਆਰਾ ਦਿਖਾਈ ਜਾਣੀ। ਗਿਆਨੀ ਜਸਵੰਤ ਸਿੰਘ ਰਾਜੌਰੀ ਗਾਰਡਨ ਵਾਲਿਆਂ ਇਹ ਜਤਨ ਕੀਤਾ ਸੀ। ਇਹਨਾਂ ਦੇ ਜਤਨ ਦਾ ਸਤਿਗੁਰੂ ਜੀ ਦੁਆਰਾ ਮੁਲੰਕਣ ਹੋਣਾ ਸੀ।

ਸ੍ਰੀ ਸਤਿਗੁਰੂ ਜੀ ਦੇ ਪਧਾਰਨ ਉਪਰੰਤ ਰਾਤ ਵਾਲੀ ਸੰਗੀਤ ਸਭਾ ਟੈਲੀਵੀਜ਼ਨ ਦੁਆਰਾ ਦੇਖੀ ਗਈ। ਕਲਾਪੂਰਣ ਸੀ।

ਖਾਂ ਸਾਹਿਬ ਵਲਾਇਤ ਖਾਂ ਜੀ ਦਾ ਡੇਰਾ ਏਥੇ ਸੀ। ਸ੍ਰੀ ਸਤਿਗੁਰੂ ਜੀ ਤਾਂ ਬਿਸਤਰ ਤੇ ਬਿਰਾਜਮਾਨ ਸਨ ਖਾਂ ਸਾਹਿਬ ਨੇੜੇ ਹੀ ਸੋਫੇ ਤੇ। ਬਾਕੀ ਦਰਸ਼ਕ ਵਿਛਾਈਦਾਰ ਫਰਸ਼ ਤੇ ਸਨ। ਬੀਬਾ ਜੀ ਤੇ ਉਨ੍ਹਾਂ ਦੀਆਂ ਖਾਸ ਸਹੇਲੀਆਂ ਵੀ ਮੌਜੂਦ ਸਨ।

੧੦.੫੦ ਵਜੇ ਖਾਂ ਸਾਹਿਬ ਦੇ ਪਰਵਾਰ ਵਲੋਂ ਆਗ੍ਰਹਿ ਤੇ ਸ੍ਰੀ ਸਤਿਗੁਰੂ ਜੀ ਨੇ ਆਪਣੀ ਬੰਦਸ਼ ਦੀ ਹੋਰੀ ਗਾ ਕੇ ਸੁਣਾਈ, ਰਾਗ ਪੀਲੂ ਤਾਰ ਧਮਾਰ ਵਿਚ। ਖਾਂ ਸਾਹਿਬ ਕਹਿਣ ਲਗੇ: ਅਸੀਂ ਤਾਂ ਜੀ ਪਰਸੋਂ ਤੋਂ ਹੀ ਹਜ਼ੂਰ ਤੋਂ ਹੋਰੀ ਸੁਣਨ ਲਈ ਉਤਾਵਲੇ ਸਾਂ। ਇਸ ਹੋਰੀ ਦੇ ਸ਼ਬਦ ਸਨ:

ਅਬਿ ਜੀਆ ਧੁਰਕਾਵੇ, ਮੋਰੀ ਮਾਂ।

ਜੀਆ ਧਰਕ ਜੀਆ ਧਰ ਕਰ ਦੇਖੋ,

ਜੀਆ ਧੀਰ ਨ ਧਰੇ, ਮੋਰੀ ਮਾਂ ।

ਸਤਿਗੁਰੂ ਜੀ ਨੇ ਇਹ ਹੋਰੀ ਬੜੇ ਠਰੰਮੇ, ਵਿਸ਼ਵਾਸ ਅਤੇ ਮੁਸਕਰਾਉਂਦਿਆਂ ਗੰਵੀਂ ।

ਖਾਂ ਸਾਹਿਬ ਨੇ ਕਿਹਾ : ਬੜੀ ਅੱਛੀ ਬੰਦਸ਼ ਬਣੀ ਹੈ । ਸਾਨੂੰ ਕੈਸੇਟ ਕਰਕੇ ਦਿਓ, ਅਸੀਂ ਵੀ ਸਿੱਖਾਂ ਗਵਾਂਗੇ ।

ਸਤਿਗੁਰੂ ਜੀ ਨੇ ਖਾਂ ਸਾਹਿਬ ਨੂੰ ਦੱਸਿਆ ਕਿ ਉਨ੍ਹਾਂ ਦਾ ਸੁਜਾਤ ਐਸਕੇਪੇਇਜ਼ਮ (ਬਚਾਉਵਾਦ) ਦਾ ਸ਼ਿਕਾਰ ਰਹਿੰਦਾ ਹੈ ।

ਫਿਰ ਸ੍ਰੀ ਧਰਮਵੀਰ ਸਿੰਘ ਅਤੇ ਸ੍ਰੀ ਸੁਜਾਤ ਨੇ ਸਤਿਗੁਰੂ ਜੀ ਦੀ ਆਖਤ ਤੇ ਝੁਕ ਆਈ ਰੇ ਰੈਨ ਅੰਧਿਆਰੀ, ਮਾਂ !" ਖਾਂ ਸਾਹਿਬ ਦੀ ਅਗਵਾਈ ਵਿਚ ਸੁਣਾਈ । ਤਬਲੇ ਦੀ ਸੰਗਤ ਲਈ ਸ: ਅਵਤਾਰ ਸਿੰਘ ਅਮ੍ਰਿਤਸਰੀ ਮੌਜੂਦ ਸੀ । ਖੂਬ ਅਨੰਦ ਬਣਿਆ ।

ਠਾਕਰ ਜੀ ਨੇ, ਸੰਗੀਤ-ਅੰਤ ਤੇ ਸ੍ਰੀ ਸਤਿਗੁਰੂ ਜੀ ਅਤੇ ਖਾਂ ਸਾਹਿਬ ਦੀ ਫ਼ੋਟੋ ਲਈ ਅਤੇ, ਫਿਰ ਸ੍ਰੀ ਸਤਿਗੁਰੂ ਜੀ ਦੇ ਪ੍ਰਸਥਾਨ ਨਾਲ ਸਾਰੀਆਂ ਰੌਣਕਾਂ ਸ੍ਰੀ ਭੈਣੀ ਸਾਹਿਬ ਨੂੰ ਵਹਿ ਤੁਰੀਆਂ ।

ਮੈਂ ਅੱਜ ਸ੍ਰੀ ਜਗਦੀਸ਼ ਸਿੰਘ "ਵਰਿਆਮ" ਨਾਲ ਲੁਧਿਆਣੇ ਤਕ ਦਾ ਸਾਥ ਕਰਨਾ ਚਾਹੁੰਦਾ ਸਾਂ । ਪਰ ਮੈਨੂੰ ਆਪਣੇ ਪਿੰਡ-ਮਿੱਤਰ ਬਾਵਾ ਨਿਰੰਜਨ ਸਿੰਘ ਦੀ ਪੁੱਤਰੀ ਬੀਬੀ ਅਮਰ ਕੌਰ ਦਾ ਖਿਆਲ ਆ ਗਿਆ, ਉਸ ਮੈਨੂੰ ਮਿਲਣਾ ਸੀ ।

### ਮੀਰਾਂ ਜੈਸੀ ਭਤੀਜੀ

ਮੈਂ ਸੰਤ ਮਹਿੰਦਰ ਸਿੰਘ ਪੂਰਬਾ-ਸੁਖਵਿੰਦਰ ਕੌਰ ਦੇ ਘਰ ਗਿਆ । ਅਮਰਜੀਤ ਮੇਰੀ ਇੰਤਜ਼ਾਰ ਵਿਚ ਸੀ । ਕਹਿਣ ਲਗੀ : ਦਿਲ ਭਰਿਆ ਹੋਇਆ ਸੀ । ਆਂਹਦੀ ਸਾਂ ਜੇ ਚਾਚਾ ਜੀ ਮਿਲ ਪੈਣ ਤਾਂ ਉਹਨਾਂ ਨਾਲ ਰੱਜ ਕੇ ਗੱਲਾਂ ਕਰ ਲਵਾਂ । ਅਤੇ ਇਕ ਘੰਟੇ ਦੀ ਗੱਲਬਾਤ ਵਿਚ ਸਾਡੀਆਂ ਦੋਹਾਂ ਦੀਆਂ ਅੱਖੀਆਂ ਕਈ ਵਾਰ ਭਰੀਆਂ ਤੇ ਉਛਲੀਆਂ ।

ਬੀਬੀ ਅਮਰਜੀਤ ਦਾ ਗੁਰੂ ਚਰਨਾਂ ਨਾਲ ਘਣਾ ਸਨੇਹ ਹੈ । ਅਤੇ ਉਹ ਆਪਣੇ ਪੇਕੇ ਪਰਵਾਰ ਦੀ ਗੁਰੂ ਘਰ ਨਾਲ ਬੇਸੁਆਦੀ ਕਾਰਨ ਜਿਸ ਪਿਤਾ ਪਿਆਰ ਤੋਂ ਊਣੀ ਸੀ ਅੱਜ ਉਸ ਥੁੜ੍ਹ ਦਾ ਉਸ ਮੈਨੂੰ ਹੀ ਸਹੀ ਪੂਰਕ ਜਾਤਾ । ਕਿਵੇਂ ਕੋਈ ਸਤਿਗੁਰੂ ਦੀ ਭਗਤੀ ਵਿਚ ਮਗਨ ਹੋਇਆ ਆਪਣਾ ਸਫਰ ਦੁਨੀਆਂ ਵਿਚ ਰਹਿੰਦੇ ਹੋਇਆ ਵੀ ਲੋਕਾਚਾਰ ਤੋਂ ਉਠ ਕੇ ਕਰਦਾ ਹੈ ਮੈਨੂੰ ਉਸਦਾ ਪ੍ਰਤੱਖ ਪ੍ਰਮਾਣ ਮਿਲਿਆ ।

ਅਮਰਜੀਤ ਨੇ ਕਿਹਾ : ਮੈਂ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਇਕ ਮਨ ਹੋ ਅਰਦਾਸ ਕਰਦੀ ਹਾਂ । ਅਤੇ ਜੋ ਮੈਂ ਪੁੱਛਦੀ ਹਾਂ, ਸੁਪਨੇ ਵਿਚ, ਦਰਸ਼ਨ ਦੇ ਕੇ ਜਵਾਬ ਵੀ ਉਸ ਦਾ ਦੱਸ ਜਾਂਦੇ ਹਨ । ਜਦੋਂ ਮਾਮਲਾ ਬਹੁਤ ਗਰਮ ਸੀ, ਓਦੋਂ ਸਤਿਗੁਰੂ ਜੀ ਕੰਗਣਪੁਰ ਸਾਡੇ ਪਿੰਡ ਆਏ । ਅਚਾਨਕ ਸਾਡੇ ਘਰ ਜਲ ਪਾਣੀ ਛਕਣ ਦਾ ਪ੍ਰੋਗਰਾਮ ਬਣ ਗਿਆ । ਮੈਨੂੰ ਕੋਈ ਲੁਕਣ ਨੂੰ ਥਾਂ ਨਾ ਮਿਲੇ । ਸੋਚਾਂ— ਕਹਿਣਗੇ ਬਾਵੇ ਦੀ ਧੀ ਦਾ ਏਥੇ ਕੀ ਕੰਮ ? ਅਤੇ ਜੇ ਉਹਨਾਂ ਮੈਨੂੰ ਹੀ ਪੁਛ ਲਿਆ, ਤੂੰ ਕੀਹਦੀ ਧੀ ਹੈਂ, ਤਾਂ ਕੀ ਕਹਾਂਗੀ । ਉਹੋ ਗੱਲ ਹੋਈ । ਸਤਿਗੁਰਾਂ ਮੇਰੀ ਜਿਠਾਣੀ ਬਾਰੇ ਵੀ ਮੇਰੇ ਸਹੁਰਾ ਸਾਹਿਬ ਤੋਂ ਜਾਣਕਾਰੀ ਲਈ ਅਤੇ ਮੇਰੇ ਬਾਰੇ ਵੀ । ਬਾਵਾ ਨਿਰੰਜਨ ਸਿੰਘ ਦੀ ਪੁੱਤਰੀ ਜਾਣ ਕੇ ਜੋ ਕੁਝ ਸਤਿਗੁਰੂ ਜੀ ਬਚਨ ਕੀਤਾ ਉਹ ਬੜਾ ਜ਼ਬਰਦਸਤ ਸੀ । ਆਪ ਜੀ ਨੇ ਕਿਹਾ । ਮੈਂ ਆਪਨੇ ਸਾਹਵੇਂ ਪ੍ਰਹਿਲਾਦ ਵੇਖ ਰਿਹਾ ਹਾਂ । ਮੈਂ ਹੈਰਾਨ ਰਹਿ ਗਈ ਕਿ ਮੇਰਾ ਅਤੇ ਮੇਰੇ ਪੇਕੇ ਪਰਵਾਰ ਦਾ ਇਹ ਰਿਸ਼ਤਾ ਕਿੰਨਾ ਜੁੜਵਾਂ ਤੇ ਕਿੰਨਾ ਨਿਖੜਵਾਂ ਦਸਿਆ ਨੇ ।

ਮੇਰਾ ਜ਼ੋਰ ਪਰ ਅੰਦਰੋਂ ਪ੍ਰਾਰਥਨਾ ਕਰਨ ਤੇ ਹੀ ਰਹਿੰਦਾ ਹੈ ।

ਸੋਚਿਆ ਜਾ ਸਕਦਾ ਹੈ ਅਸਾਂ ਚਾਚੇ-ਭਤੀਜੀ ਨੇ ਘੰਟਾ ਭਰ ਸਮੇਂ ਵਿਚ ਕਿੰਨੀਆਂ ਕੁ ਗੱਲਾਂ ਕੀਤੀਆਂ ਹੋਣਗੀਆਂ ! ਅਮਰਜੀਤ ਨਾਲ ਵਿਆਹ ਤੋਂ ਪਿਛੋਂ ਮੇਰੀ ਇਹ ਪਹਿਲੀ ਹੀ ਨੇੜਤਾ-ਮਿਲਣੀ ਸੀ ।

ਕਰਦੇ ਕਰਾਂਦਿਆਂ ਬਾਅਦ ਦੁਪਹਿਰ ਦੇ ਤਿੰਨ ਵਜ ਗਏ । ਮੈਂ ਅਤੇ ਜਗਦੀਸ਼ ਸਿੰਘ ਪ੍ਰਸਥਾਨ ਦੀ ਤਿਆਰੀ ਕਰ ਲਈ । ਜਦੋਂ ਬਸ ਫੜਨ ਲਈ ਭੈਣੀ ਸਾਹਿਬ ਦੇ ਬਸ ਸਟਾਪ ਤੇ ਆਏ ਤਾਂ ਸਤਿਗੁਰੂ ਜੀ ਦੀ ਕਾਰ ਕੋਲ ਦੀ ਲੰਘੀ । ਆਪ ਸ਼ੀਸ਼ਾ ਖੋਲ੍ਹ ਮੋਹ ਭਿੱਜੀ ਤੱਕਣੀ ਸਾਡੇ ਵਲ ਸੁਟਦੇ, ਹੱਥ ਨਾਲ ਛੁੱਟੀ ਬਖਸ਼ਣ ਦਾ ਇਸ਼ਾਰਾ ਕਰਦੇ, ਅਹੁ ਗਏ, ਅਹੁ ਗਏ, ਹੋ ਗਏ ।

ਸਾਧ ਸੰਗਤ ਸਵੇਰ ਵੇਲੇ ਤੋਂ ਹੀ ਤੁਰਨਾ ਸ਼ੁਰੂ ਹੋਈ ਹੋਈ ਹੈ ਅਤੇ ਇੰਜ ਹੋਲਾ ਅਜ ਸਮਾਪਤ ਹੋ ਗਿਆ ਹੈ ।

### ੩੧ ਮਾਰਚ ੧੯੭੮ ਸ਼ੁਕਰਵਾਰ
### ਨਵੀਂ ਦਿੱਲੀ

### ਸਭੋ ਰਾਹ ਬੰਬਈ ਨੂੰ

ਕਲ੍ਹ ਤੋਂ ਹੀ ਦਿੱਲੀ ਦੇ ਨਾਮਧਾਰੀਆਂ ਵਿਚ ਚਾਉ ਤੇ

ਉਮਾਹ ਲਹਿਰਾਂ ਲੈ ਰਿਹਾ ਸੀ। ਕਾਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਅੱਜ ੯ ਵਜੇ ਤਕ ਦਿੱਲੀ ਪਹੁੰਚ ਜਾਣਾ। ਰਾਤੀਂ ੧੦ ਵਜੇ ਹਰਭਜਨ ਸਿੰਘ ਸਿਤਾਰ ਵੀ ਭੈਣੀ ਸਾਹਿਬ ਤੋਂ ਆ ਗਿਆ, ਉਸ ਨੂੰ ਬੁਖਾਰ ਸੀ। ਸੰਤ ਗੁਰਦੀਪ ਸਿੰਘ ਸਕੱਤਰ ਧਰਮਸਾਲਾ ਦੇ ਘਰ ਪੁੱਜਾ ਤਾਂ ਸੰਤ ਹਜ਼ਾਰਾ ਸਿੰਘ ਮਾਫ਼ੀ ਅਤੇ ਸ: ਰਜਿੰਦਰ ਸਿੰਘ ਗਦੋਂ ਡੋਬ (ਸਾਬਕਾ ਸੰਪਾਦਕ 'ਸਤਿਜੁਗ') ਵੀ ਮਿਲੇ। ਇਹ ਹੁਣੇ ਹੁਣੇ ਆਏ ਸਨ। ਇਹਨਾਂ ਬੰਬਈ ਵਿਚ ਹੋ ਰਹੇ ਸ੍ਰੀ ਸਤਿਗੁਰੂ ਪ੍ਰਾਪਤ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸੰਮੇਲਨ ਵਿਚ ਪਹੁੰਚਣਾ ਹੈ।

ਸ੍ਰ. ਸੁਰਿੰਦਰ ਸਿੰਘ ਮਨਚੰਦਾ ਨੇ ਹੋਟਲ ਤਾਜ ਵਿਚ ਇਕ ਸੂਟ ਰਿਜ਼ਰਵ ਕਰਵਾ ਰਖਿਆ ਹੈ ਸੱਤ ਦਿਨਾਂ ਵਾਸਤੇ। ਇਹਦੀ ਇੱਛਾ ਇਹ ਹੈ ਕਿ ਸੱਚੇ ਪਾਤਸ਼ਾਹ ਏਨੇ ਦਿਨ ਆਰਾਮ ਨਾਲ ਬਿਤਾ ਸਕਣ। ਮਹਾਰਾਜ ਬੀਰ ਸਿੰਘ ਜੀ ਵੀ ਰਾਤ ਦੇ ਦਿੱਲੀ ਆਏ ਹੋਏ ਹਨ ਜਿਨ੍ਹਾਂ ਬੀਤੇ ਕੱਲ੍ਹ ਬੰਬਈ ਲਈ ਜਹਾਜ਼ ਲੈਣਾ ਸੀ। ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਸਮੇਤ ਪਰਵਾਰ ਬੰਬਈ ਜਾ ਰਿਹਾ ਹੈ। ਉਪ੍ਰਕੋਤ ਤੋਂ ਇਲਾਵਾ ਸਤਿਗੁਰੂ ਜੀ ਦੇ ਆਦੇਸ਼ ਤੇ ੫੫ ਸੀਟਾਂ ਰਿਜ਼ਰਵ ਕੀਤੀਆਂ ਜਾ ਚੁਕੀਆਂ ਹਨ।੨੧ ਸੀਟਾਂ ਡੀਲੈਕਸ (੧.੪.੭੯) ਉਤੇ ਅਤੇ ੩੪ ਰਾਜਧਾਨੀ ਐਕਸ ਪ੍ਰੈਸ ਉਤੇ ਪਹਿਲੀ ਨੇ ਪਹਿਲੀ ਨੂੰ ੫ ਵਜੇ ਸ਼ਾਮੀ ਚੱਲਣਾ ਹੈ, ਦੂਜੀ ਨੇ ਦੋ ਨੂੰ ਅਮ੍ਰਿਤ ਵੇਲੇ ੩ ਵਜੇ। ਹੋਰ ਵੀ ਨਾਮਧਾਰੀ ਬੰਬਈ ਵਲ ਨੂੰ ਅਪਣੇ ਵਸੀਲਿਆਂ ਨਾਲ ਜਾਣ ਨੂੰ ਉਤਾਵਲੇ ਹਨ।

### ਅਨਿੰਨ ਸੇਵਕ ਮਨਚੰਦਾ

ਸਤਿਗੁਰੂ ਜੀ ਦੇ, ਅਜਕਲ ਬੜੇ ਪਿਆਰੇ ਤੇ ਸ਼ਰਧਾਲੂ ਸੇਵਕ ਸੁਰਿੰਦਰ ਸਿੰਘ ਮਨਚੰਦਾ ਲਈ ਥੋੜੀ ਜਿਹੀ ਹੋਰ ਵਾਕਫ਼ੀ ਦੇਣੀ ਬਣਦੀ ਹੈ। ਸੰਤ ਹਰਬੰਸ ਸਿੰਘ ਮਨਚੰਦਾ ਪਟਪੜ ਗੰਜ, ਦਿੱਲੀ ਵਾਲਿਆਂ ਦਾ ਇਹ ਸਪੁਤਰ ਅਸ਼ੋਕਾ ਬਿਸਕੁਟ ਫੈਕਟਰੀ ਹੈਦਰਾਬਾਦ ਦੇ ਮਾਲਿਕ ਸ. ਕਰਤਾਰ ਸਿੰਘ ਵਲ ਵਿਆਹਿਆ ਹੋਇਆ ਹੈ। ਇਹ ਸੋਧ ਮਰਿਆਦਾ ਦਾ ਧਾਰਨੀ ਹੈ। ਭਾਵ ਖੂਹ ਦੇ ਜਲ ਦੀ ਵਰਤੋਂ ਕਰਦਾ ਤੇ ਜਲ ਪਰਸ਼ਾਦੇ ਦੀ ਵਰਤੋਂ ਕਰਦਾ ਤੇ ਜਲ ਪਰਸ਼ਾਦ ਵੀ ਅਜਿਹੀ ਮਰਿਆਦਾ ਵਾਲਿਆਂ ਹਥੋਂ ਛਕਦਾ ਹੈ। ਬਾਜ਼ਾਰ ਦੇ ਫਲ ਵੀ ਸੁਚੇ ਜਲ ਨਾਲ ਧੋ ਕੇ ਅੰਗੀਕਾਰ ਕਰਦਾ ਹੈ। ਇਸਦੀ ਪਤਨੀ ਹਰਮੀਤ ਕੌਰ ਦੀ ਗੋਦ ਇਸ ਵੇਲੇ ਦੋ ਬੱਚੇ ਹਨ, ਇਕ ਲੜਕੀ ਤੇ ਇਕ ਲੜਕਾ ਉਹ ਮਰਿਆਦਾ ਨਹੀਂ ਰਖਦੀ।

ਅਜ ਕਲ ਮਨਚੰਦਾ ਅਮ੍ਰਿਤ ਵੇਲੇ ਇਸ਼ਨਾਨ ਕਰਕੇ ਜਪੁ ਜਾਪ, ਸ਼ਬਦ ਹਜ਼ਾਰੇ ਸੁਖਮਨੀ ਤੇ ਆਸਾਂ ਦੀ ਵਾਰ ਦਾ ਪਾਠ ਕਰਦਾ ਸਿਮਰਨ ਮਗਨ ਰਹਿੰਦਾ ਹੈ। ਅਪਣੇ ਹਥੀਂ ਸੁੱਚੇ ਜਲ ਨਾਲ ਆਟਾ ਗੁੰਨ ਦਾਲ-ਸਬਜ਼ੀ ਧਰ ਪ੍ਰਸ਼ਾਦ ਪਕਾਣ ਛਕਣ ਵਿਚ ਆਲਸ ਨਹੀਂ ਕਰਦਾ ਇਸਦੀ ਫਰਮ ਦਾ ਦਫਤਰ ਫਿਲਹਾਲ ਕਰੋਲ ਬਾਗ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਮਾਰਕਿਟ ਵਿਚ ਹੈ।

ਇਸ ਵੇਲੇ ਇਸਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਗੂੜ੍ਹਾ ਪ੍ਰੇਮ ਹੈ। ਉਹਨਾਂ ਦੇ ਇਸ਼ਕ ਵਿਚ ਜਿਉਂਦਾ ਹੈ। ਸਤਿਗੁਰੂ ਜੋ ਵੀ ਆਗਿਆ ਕਰਨ, ਉਸ ਲਈ ਖਰਚ ਵਰਚ ਵਲੋਂ ਕੋਈ ਸੰਕੋਚ ਨਹੀਂ। ਭੈਣੀ ਸਾਹਿਬ ਹੋਲੇ ਸਮੇਂ ਨੀਲੋਂ ਦੇ ਪੁਲ ਤੇ ਉਸਤਾਦ ਵਲਾਇਤ ਹੁਸੈਨ ਪਰਵਾਰ ਦੀ ਰਿਹਾਇਸ਼ ਤੇ ਜੋ ਵੀ ਖਰਚਾ ਆਇਆ ਏਸੇ ਨੇ ਅਦਾ ਕੀਤਾ। ਹੁਣ ਤਾਜ ਮਹਿਲ ਦਾ ਖਰਚਾ ਉਹ ਖ਼ੁਸ਼ੀ ਨਾਲ ਕਰ ਰਿਹਾ ਹੈ।

ਪਰਸੋਂ ਜਦੋਂ ਮੈਂ ਅਤੇ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਇਸਦੇ ਬਖਸ਼ੀਸ਼ ਭੰਡਾਰ ਦੇ ਪਾਸ ਵਾਲੇ ਦਫ਼ਤਰ 'ਗੁਰਮੁਖ ਦੀ ਹੱਟੀ' ਤੇ ਬੈਠੇ ਸਾਂ ਤਾਂ ਇਕ ਸਜਣ ਜੀ ਇਸ ਪਾਸ ਆਏ। ਉਹ ਕਿਸੇ ਸੰਗਤ ਦੇ ਪ੍ਰਧਾਨ ਸਨ। ਉਹਨਾਂ ਕਿਹਾ : ਸੰਗਤ ਦਾ ਪ੍ਰਧਾਨ ਹੋਣ ਕਰਕੇ ਉਹ ਜਿਧਰ ਵੀ ਜਾਵੇ ਜੇ ਘੰਟੇ ਨ ਖੜਕਦੇ ਜਾਣ ਤਾਂ ਮਜ਼ਾ ਕੀ ਹੋਇਆ ?

ਸੁਰਿੰਦਰ ਸਿੰਘ ਬੋਲਿਆ : "ਭੈਣੀ ਸਾਹਿਬ, ਅਫਰੀਕਾਂ ਦੇ ਸੂਬਾ ਸਾਹਿਬ ਕਿਸੇ ਅਰਜ਼ ਲਈ ਉਤਾਵਲੇ ਸਨ, ਖਵਨੀ ਅਰਜ਼ ਅਫਰੀਕਾ ਵਿਚ ਸਤਿਗੁਰਾਂ ਦੇ ਦੌਰੇ ਦੇ ਪ੍ਰੋਗਰਾਮ ਬਾਰੇ ਹੀ ਹੋਵੇ ਪਰ ਸਤਿਗੁਰੂ ਜੀ ਨੇ ਦਰ ਬੰਦ ਕਰ ਲਏ ਤੇ ਬਚਨ ਕੀਤਾ : ਜਾਓ ਜਾਓ, ਫੇਰ ਕਰਾਂਗੇ ਗੱਲਾਂ।"

ਏਥੇ ਤਾਂ ਘੰਟੇ ਇੰਜ ਦੇ ਹੀ ਖੜਕਣਗੇ।

ਜ਼ਿਮੇਵਾਰ ਸੱਜਣ ਬੋਲੇ : ਫਿਰ ਤਾਂ ਬੜੀ ਬੇਇਜ਼ਤੀ ਹੋਈ, ਕੀ ਲਾਭ ਸੂਬੇ ਬਣਨ ਦਾ ?

"ਪ੍ਰੇਮ ਅਤੇ ਇੱਜਤ ਇਕੱਠੇ ਨਹੀਂ ਰਹਿੰਦੇ। ਸਤਿਗੁਰੂ ਜੀ ਨਾਲ ਜੇ ਪ੍ਰੇਮ ਦੀ ਗੱਲ ਹੋਵੇ ਤਾਂ ਇੱਜ਼ਤ ਬੰਦਾ ਘਰ ਹੀ ਛਡ ਕੇ ਆਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਕਵੀ ਬਿਹਾਰੀ ਦੀਆਂ ਕੁਛ ਤੁਕਾਂ ਸੁਣਾਇਆ ਕਰਦੇ ਸਨ :

ਇਜ਼ਤ ਹੁਰਮਤ ਲੋਕ ਲੱਜਿਆ
ਸਭੋ ਪ੍ਰੇਮੀ ਤਜਦੇ ।
ਉਹਨਾਂ ਪ੍ਰੇਮੀ ਕੀ ਅਖਵਾਣਾ
ਜੋ ਇਜ਼ਤ ਵਲ ਭਜਦੇ
ਪ੍ਰੇਮ ਅਤੇ ਇਜ਼ਤ ਇਹ ਦੋਵੇਂ
ਰਹਿਣ ਨ ਇਕ ਥਾਂ ਕੱਠੇ
ਮਹਿਬੂਬਾਂ ਦੇ ਮਹਿਲ ਬਿਹਾਰੀ
ਕੋਈ ਵਿਰਲਾ ਪਹੁੰਚੇ ਮਰ ਕੇ ।

ਇਸ ਭਾਵਨਾ ਤੋਂ ਸਪਸ਼ਟ ਹੋ ਗਿਆ ਕਿ ਕਾਰੋਬਾਰੀ ਸੁਰਿੰਦਰ ਸਿੰਘ ਮਨਚੰਦਾ, ਜੋ ਲੁੜੀਂਦਾ ਪੜ੍ਹਿਆ ਲਿਖਿਆ ਵੀ ਹੈ, ਸਤਿਗੁਰੂ ਜੀ ਦੀ ਨੇੜ੍ਹਤਾ ਦੇ ਅਰਥ ਸਮਝਦਾ ਹੈ ।

### ਪੂਸਾ ਰੋਡ ਵਿਖੇ

ਮੈਂ ੧੦ ਵਜੇ ਕੋਠੀ ਪਹੁੰਚਿਆ ਹਾਂ । ਸਤਿਗੁਰੂ ਜੀ ਅਜੇ ਤਕ ਨਹੀਂ ਆਏ । ਲੰਗਰ ਵਲ ਝਾਤ ਮਾਰੀ ਤਾਂ ਬੀਬੀ ਸੁਰਜੀਤ ਕੌਰ, ਇਹਦੀ ਸੱਸ ਬੀਬੀ ਇੰਦਰ ਕੌਰ, ਪ੍ਰੀਤਮ ਕੌਰ, ਕਿਰਪਾਲ ਕੌਰ, ਅਤੇ ਬੀਬੀ ਹਰਬੰਸ ਕੌਰ ਲੰਗਰਪਾਣੀ ਵਾਸਤੇ ਜੁੱਟੀਆਂ ਹੋਈਆਂ ਹਨ, ਸਬਜ਼ੀਆਂ ਦਾਲਾਂ ਤਿਆਰ ਹੋ ਰਹੀਆਂ ਹਨ । ਕੋਲ ਬੈਠੀ ੧੧/੧੦ ਪੂਸਾਰੋਡ ਦੀ ਮਾਲਕਣ ਬੀਬੀ ਮਹਿੰਦਰ ਕੌਰ ਸਤਿਗੁਰੂ ਪ੍ਰੇਮ ਵਿਚ ਰੰਗੀ, ਹੋਰ ਸਬਜ਼ੀਆਂ ਚੀਰ-ਚਿਰਵਾ ਰਹੀ ਹੈ । ਮੈਨੂੰ ਵੇਖਦਿਆਂ ਹੀ ਉਸ ਨੇ ਟੇਕ ਲਈ : ਮੈਂ ਰਸਤੇ ਕਰਦੀ ਸਾਫ ਰਾਮ ਘਰ ਆਵਣਗੇ ਮੇਰੇ ।

੫-੭ ਸਰੀਰ ਹੋਰ ਵੀ ਉਡੀਕਦੇ ਨਜ਼ਰ ਪਏ ।

ਮੈਂ ਸਿੱਧਾ ਹੀ ਸਤਿਗੁਰੂ ਜੀ ਦੇ ਬੈਠਕ ਕਮਰੇ ਵਿਚ ਆ ਪਹੁੰਚਾ ਹਾਂ : ਸਾਫ ਸ਼ਫ਼ਾਫ਼—ਫੱਰਸ਼ ਤੇ ਕਾਲੀਨ ਬਦਾਮੀ ਰੰਗ ਦਾ ਫੁਲਦਾਰ ਬਿਸਤਰਾ ਸ਼ੇਰ-ਮੂਰਤੀ ਛਪੇ ਬਸਤਰ ਨਾਲ ਢਕਿਆ ਹੋਇਆ ਸਰਹਾਣੇ ਦੇ ਪਾਸ ਸੁਨਹਿਰੀ ਕਪੜੇ ਨਾਲ ਢਕੀ ਤਿਪਾਈ ਉਤੇ ਸਟੀਲ ਗੜਵੀ ਅਤੇ ਗੁਲਾਬ ਦੇ ਫੁਲ ਤਾਜ਼ੇ ਤਾਜ਼ੇ । ਮੰਜੇ ਦੀਆਂ ਹੀਆਂ ਹੇਠ ਛੋਟੀ ਜਿਹੀ ਸੁਨਹਿਰੀ ਵਿਛਾਣੀ ਉਤੇ ਦੋ ਜੋੜੇ ਸਲੀਪਰ—ਇਕ ਪੀਲੇ ਰੰਗ ਦਾ ਫ਼ਰਦਾਰ, ਦੂਜਾ ਐਸਾ ਹੀ ਪਰ ਕੋਕਾ-ਕੋਲਾ ਰੰਗ ਦਾ । ਸਲੀਪਰਾਂ ਸਾਹਮਣੇ ਵੀ ੩ ਗੁਲਾਬ ਦੇ ਫੁਲ ।

ਸਤਿਗੁਰੂ ਜੀ ਦੇ ਮੰਜੇ ਦੇ ਸਰ੍ਹਾਣੇ ਵਾਲੇ ਪਾਸੇ ਦੀਵਾਰ ਨਾਲ ੩ ਸੋਫ਼ੇ ਸੁਨਹਿਰੀ ਬਸਤਰਾਂ ਨਾਲ ਢਕੇ ਹੋਏ । ਬਤੀਆਂ ਜਲਦੀਆਂ ਪੱਖੇ ਧੀਮੇ ਧੀਮੇ ਚਲਦੇ ਇਕ ਪਿਆਰੀ ਜਿਹੀ ਸੁਗੰਧੀ । ਸਤਿਗੁਰੂ ਜੀ ਨਾਲ ਸੰਬੰਧਤ ਕਮਰਿਆਂ ਵਿਚ ਸੇਠਣੀ ਮਹਿੰਦਰ ਕੌਰ ਨੇ ਆਪਣੀਆਂ ਰੀਝਾਂ ਉਂਡੇਲ ਛਡੀਆਂ ਹਨ ।

ਪਰ ਸਤਿਗੁਰੂ ਜੀ ਤਾਂ ਗਿਆਰਾਂ ਵਜੇ ਤਕ ਵੀ ਨਹੀਂ ਆਏ ।

### ਰਮਜ਼ ਦੀ ਸਮਝ

ਬਾਰਾਂ ਵਜੇ ਤਕ ਉਡੀਕ ਮੈਂ ਸਤਿਗੁਰੂ ਪ੍ਰਤਾਪ ਸ਼ਿੰਘ ਸ਼ਾਪਿੰਗ ਸੈਂਟਰ ਚਲਾ ਗਿਆ । ਏਥੇ ਸੇਠ ਕਿਰਪਾਲ ਸਿੰਘ (ਡਾ: ਗੰ:) ਨਾਲ ਮਿਲਣ ਦਾ ਇਤਿਫ਼ਾਕ ਹੋਇਆ । ਹਸਦੇ ਹੋਇਆਂ ਬੋਲੇ : ਸ਼ਾਇਦ ਤੁਸਾਂ ਸਮਝ ਹੀ ਲਿਆ ਹੋਵੇ, ਇਸ ਵਾਰ ਦਾ ਹੋਲਾ ਮੇਰੇ ਤੇ ਹੀ ਵਰ੍ਹਿਆ ਏ ਸਤਿਗੁਰਾਂ ਫ਼ਰਮਾਇਆ ਸੀ ਕਿ ਭਾਵੇਂ ਕੋਈ ਲੱਖਾਂ ਹੋਲੇ ਕਰਵਾ ਲਏ ਜੇ ਉਹ ਪਰਵਾਨ ਨਾ ਹੋਣ ਤਾਂ ਕਿਸ ਅਰਥ ? ਮੈਂ ਪਿਛਾਲੋਂ ਬਾਹਰ ਬੈਠਿਆਂ ਇਹ ਸਭ ਕੁਝ ਸੁਣਿਆਂ ਤੇ ਸਮਝਿਆ । ਅਤੇ ਫਿਰ ਸੇਠ ਕਿਰਪਾਲ ਸਿੰਘ ਨੇ ਮੈਨੂੰ ਉਹ ਸਾਰੀ ਦੁਬਿਧਾ ਸੁਣਾਈ ਜੋ ਉਸ ਨੇ ਡੇਢ ਦੋ ਸਾਲ ਭੋਗੀ ।

ਫਿਰ ਕਿਰਪਾਲ ਸਿੰਘ ਜੀ ਨੇ ਕਿਹਾ : ਮੈਂ ਹੁਣੇ ਫੋਨ ਕੀਤਾ ਹੈ ਸਤਿਗੁਰੂ ਜੀ ਪਹੁੰਚ ਚੁਕੇ ਹਨ । ਅਸੀਂ ਦੋਵੇਂ ਸਕੂਟਰ ਫੜ ਕੇ ਕੋਠੀ ਪਹੁੰਚ ਗਏ ।

### ਦਰਸ਼ਨ ਪਿਆਰੇ ਦੇ

ਸਤਿਗੁਰੂ ਸ਼ਾਇਦ ਪ੍ਰਸ਼ਾਦ ਛਕ ਕੇ ਬਾਹਰ ਆਏ ਸਨ ਆਪ ਨੇ ਸੁੱਚੇ ਕਪੜੇ ਪਹਿਨੇ ਹੋਏ ਸਨ । ਚਰਨੀਂ ਹੱਥ ਲਾਉਂਦਿਆਂ, ਮੈਂ ਆਖਿਆ : ਆਪ ਖੁਲ੍ਹੇ ਤਾਂ ਨ ਹੋ ਜਾਓਗੇ ?

ਫ਼ਰਮਾਇਆ : ਖੁਲ੍ਹਾ ਹੀ ਹੋਵਾਂਗਾ, ਭੀੜਾ ਤਾਂ ਨਹੀਂ ਨਾ । ਏਨੇ ਨੂੰ ਡਾ: ਅਮਰ ਭਾਰਤੀ ਜੀ ਸ. ਰਾਜਿੰਦਰ ਸਿੰਘ ਗੱਦੋਂ ਡੋਬ, ਹਜ਼ਾਰਾ ਸਿੰਘ ਮਾਫ਼ੀ, ਸ. ਸੁਰਜੀਤ ਸਿੰਘ ਇੰਗਲੈਂਡ, ਗਿਆਨੀ ਜਸਵੰਤ ਸਿੰਘ ਆਦਿ ਸਿੰਘ ਬੈਠਣ ਕਮਰੇ ਵਿਚ ਪਹੁੰਚ ਚੁਕੇ ਸਨ । ਸਤਿਗੁਰੂ ਜੀ ਨੇ ਬੁਧੀਜੀਵੀਆਂ ਨਾਲ ਨੇਤਰ ਮਿਲਾ ਕੇ, ਨਿਕੇ ਮੋਟੇ ਵਿਨੋਦ ਕਰਕੇ, ਆਰਾਮ ਕਮਰੇ ਦਾ ਬੂਹਾ ਖੋਲ੍ਹ ਲਿਆ ।

ਮੈਂ ਭਾਰਤੀ ਜੀ ਨਾਲ ਬਾਜ਼ਾਰ ਨੂੰ ਨਿਕਲ ਗਿਆ । ਵਾਪਸੀ ੪.੧੫ ਵਜੇ ਹੋਈ । ਅਸ਼ਨਾਨ ਕਮਰੇ ਵਿਚ ਬਰਤਨਾਂ ਦੀ ਆਵਾਜ਼ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਦਿਨ ਦਾ ਤੀਜਾ ਅਸ਼ਨਾਨ ਕਰ ਰਹੇ ਹਨ । ਮਾਤਾ ਜੀ ਦੇ ਕਮਰੇ ਵਿਚ ਗਿਆ । ਆਪ ਜੀ ਦੇ ਹੱਥ ਵਿਚ ਗੇਰੂ ਰੰਗੀ ਦਵਾਈ ਦੀ ਪੁੜੀ ਸੀ । ਸੁਰਿੰਦਰ ਸਿੰਘ ਮਨਚੰਦਾ ਨੂੰ ਕਹਿ ਰਹੇ ਸਨ ਕਿਸੇ ਟਰੱਕ ਦਾ ਪਤਾ ਕੀਤਾ ਜਾਵੇ ੨੫ ਕੁਇੰਟਲ ਦਾਲ ਲੰਗਰ ਵਾਸਤੇ ਭੇਜਣੀ ਹੈ । ਮੈਂ ਪੁਛਿਆ : ਭੇਜਣੀ

ਸਾਹਿਬ ਕਦੋਂ ਚੱਲੇ ? ਫ਼ਰਮਾਇਆ : ਸਵੇਰੇ ਮਨੋਹਰ ਸਿੰਘ (ਭੱਠਾ ਮਾਲਕ) ਦੇ ਭਰਾ ਦਾ ਅਨੰਦ ਕਾਰਜ ਸੀ। ਉਹ ਕਰਵਾ ਕੇ ੭.੪੫ ਵਜੇ ਚਲੇ ਸਾਂ।

"ਨਾਲ ਕੌਣ ਸੀ ?"

"ਗੁੱਡੀ (ਬੀਬਾ ਜੀ) ਬੀ ਜੀ, (ਬੀਬੀ) ਨਰਿੰਦਰ, (ਮਹਿੰਦਰ ਸਿੰਘ) ਪੂਰਬਾ ਅਤੇ ਸਤਿਗੁਰੂ ਜੀ। ਡਰਾਈਵਰ ਸੁਰਜੀਤ (ਸਿੰਘ, ਇੰਗਲੈਂਡ ਤੋਂ) ਸੀ। (ਥੋੜਾ ਚਿਰ ਰੁਕ ਕੇ) ਹਾਂ ਸੱਚ ਨਾਲ ਅੰਬਾ (ਭਤੀਜਾ) ਵੀ ਸੀ।

ਮੈਂ ਜਾਨਣਾ ਚਾਹਿਆ 'ਬੀ ਜੀ' ਸ਼ਬਦ ਕਿਦੇ ਲਈ ਵਰਤਿਆ ਗਿਆ ਹੈ।

ਮਾਤਾ ਜੀ ਨੇ ਦਸਿਆ : ਬੇਬੇ (ਦਲੀਪ ਕੋਰ) ਜੀ ਨੂੰ ਕਿਹਾ ਜਾਂਦਾ ਹੈ। ਕਿਉਂਕਿ ਬੱਚੇ ਉਹਨਾਂ ਨੂੰ 'ਬੀ ਜੀ' ਕਹਿੰਦੇ ਹਨ ਜੋ ਅਜੀਂ ਵੀ ਉਸੇ ਤਰ੍ਹਾਂ ਬੋਲ ਲੈਂਦੇ ਹਾਂ।

੫ ਵਜ ਚੁਕੇ ਸਨ। ਬੈਠਣ-ਕਮਰੇ ਵਿਚ ਦਰਸ਼ਨਾਂ ਦੀ ਇੰਤਜ਼ਾਰ ਵਿਚ ਬੈਠੇ ਸਨ : ਸੰਤ ਤੇਜਾ ਸਿੰਘ (ਡੁਬਈ), ਸੰਤ ਕਿਰਪਾਲ ਸਿੰਘ (ਵਿਸ਼ਨੂੰ ਗਾਰਡਨ ਨੇ ਸ: ਸੁਰਜੀਤ ਸਿੰਘ ਸ਼ਾਮ ਨਗਰ, ਸ: ਦਲਜੀਤ ਸਿੰਘ ਨਾਗੀ, ਰਘੁਬੀਰ ਸਿੰਘ। ਮਗਰਲੇ ਦੋਵੇਂ ਆਪਣੇ ਘਰ, ਗਾਂਧੀ ਨਗਰ ਵਿਚ ਮਹੰਤ ਗੁਰਬਖਸ਼ ਸਿੰਘ ਜੀ ਨੂੰ ਦਰਸ਼ਨ ਦੇਣ ਵਾਸਤੇ ਸਤਿਗੁਰੂ ਜੀ ਨੂੰ ਬੇਨਤੀ ਕਰਨਾ ਚਾਹੁੰਦੇ ਸਨ। ਸੰਤ ਬਲਵੰਤ ਸਿੰਘ (ਡਾ: ਗੰ:) ਤੇ ਪਿਆਰਾ ਸਿੰਘ ਵੀ ਉਡੀਕ ਵਿਚ ਸਨ।

ਮੇਰੇ ਪਾਸ ਸੰਤ ਮਹਿੰਦਰ ਸਿੰਘ ਪੂਰਬਾ ਆ ਬੈਠਾ। ਪੁੱਛਿਆ :

"ਅਜ ਕੱਲ ਸੰਤ ਕਿਰਪਾਲ ਸਿੰਘ ਝੱਬਰ ਨਜ਼ਰ ਨਹੀਂ ਪੈ ਰਿਹਾ, ਕਿਥੇ ਹੈ ?"

"ਉਹ ਯੂ. ਪੀ. ਵਿਚ ਉਸੇ ਦਿਨ ਤੋਂ ਚਲਾ ਗਿਆ ਹੈ, ਜਿਸ ਦਿਨ ਤੋਂ ਉਸਦੀ ਨੂੰਹ ਗੁਜ਼ਰ ਗਈ ਹੈ!"

"ਅੱਜ ਕੱਲ ਸਤਿਗੁਰੂ ਜੀ ਦਾ ਇਸ਼ਨਾਨ ਕੌਣ ਕਰਵਾ ਰਿਹਾ ਹੈ।

"ਮੈਂ ਹੀ!"

"ਪਰ ਤੁਸੀਂ ਤਾਂ ਇਥੇ ਹੋ, ਇਸ਼ਨਾਨ ਕਿਨੇ ਕਰਵਾਇਆ ?"

"ਸਾਰੀਆਂ ਵਸਤਾਂ ਤਿਆਰ ਕਰਕੇ ਰਖ ਆਇਆਂ, ਜਲ ਭਰ ਆਇਆ ਹਾਂ! ਇਸ਼ਨਾਨ ਉਹਨਾਂ ਆਪ ਹੀ ਕਰ ਲਿਆ ਹੈ। ਅਤੇ ਕਈ ਵਾਰ ਇਸੇ ਤਰ੍ਹਾਂ ਹੋ ਜਾਂਦਾ ਹੈ।"

ਰਾਤ ਦੇ, ਬੈਖਈ ਨੂੰ ਜਾਣ ਲਈ, ਛੋਟੇ ਬੱਚਿਆਂ ਵਿਚੋਂ ਮੋਹਣ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਮਾ: ਨਿਹਾਲ ਸਿੰਘ ਜੰਡੀਵਾਲਾ, ਸ਼ੇਰ ਸਿੰਘ ਤੱਬਲਾ ਵਿਦਿਆਰਥੀ, ਹਰਭਜਨ ਸਿੰਘ ਤੇ ਹਰਬੰਸ ਸਿੰਘ ਘੁੱਲਾ ਦਿਲੀ ਵਿਖੇ ਪਹੁੰਚੇ ਹੋਏ ਹਨ।

ਸ੍ਰੀ ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਆਪਣੇ ਅਰਾਮ ਕਮਰੇ ਵਿਚ ਕੁਝ ਮਿੰਟ ਸ: ਸੁਰਿੰਦਰ ਸਿੰਘ ਡਾ: ਗੰਜ ਨਾਲ ਗੱਲ ਬਾਤ ਕੀਤੀ। ਫਿਰ ਸੁਰਿੰਦਰ ਸਿੰਘ ਮਨਚੰਦਾ ਨਾਲ ੧੦ ਮਿੰਟ ਲਈ ਅੰਦਰੋਂ ਨਿਕਲੇ ਹੀ ਸਨ ਕਿ ਕੁਝ ਬੀਬੀਆਂ ਨੇ ਚਰਨੀਂ ਹੱਥ ਲਾ ਲਾ ਨਮਸਕਾਰਾਂ ਕੀਤੀਆਂ। ਜਦ ਤਕ ਨੂੰ ਆਪ ਬੈਠਣ ਕਮਰੇ ਵਿਚ ਪਧਾਰੇ ਇਸਤਰੀ ਪੁਰਸ਼ਾਂ ਨਾਲ ਕਮਰਾ ਭਰਪੂਰ ਹੋ ਗਿਆ।

ਸਤਿਗੁਰੂ ਜੀ ਬੈਠਣ ਕਮਰੇ ਵਿਚ ਆਏ ਤਾਂ ਭੇਟਾ ਧਰ ਧਰ ਹਰ ਕੋਈ ਨਮਸਕਾਰ ਕਰਨ ਲਗਾ। ਸਤਿਗੁਰੂ ਜੀ ਨੇ ਆਪਣੇ ਚਿਹਰੇ ਤੇ ਦੋ ਤਰ੍ਹਾਂ ਦੇ ਭਾਵ ਪ੍ਰਗਟ ਕਰਕੇ ਮੈਨੂੰ ਕਿਹਾ : ਮੇਰਾ ਵਾਸਤਾ ਦੁਹਾਂ ਤਰ੍ਹਾਂ ਦੇ ਲੋਕਾਂ ਨਾਲ ਰਹਿੰਦਾ ਹੈ ਅਤੇ ਅਜਿਹਾ ਨੂੰ ਫੌਰਨ ਹੀ ਪਛਾਨਣਾ ਹੁੰਦਾ ਹੈ ਜਿਹਨਾਂ ਦੇ ਸੁਭਾਅ ਸਾਧ ਸੰਗਤ ਨਾਲ ਨਹੀਂ ਮਿਲਦੇ।

### ਰਘੁਬੀਰ ਨਾਲ ਰਘੁਬੀਰ

ਖਲੇ ਖਲੋਤਿਆਂ ਹੀ ਸਰਦਾਰ ਦਲਜੀਤ ਸਿੰਘ ਨਾਗੀ ਦਾ ਨਾਂ ਲੈਕੇ ਪਰਵਾਰਕ ਹਾਲ-ਚਾਲ ਪੁਛਿਆ ਅੰਦਰਲਿਆਂ ਦੀ ਨਮਸਕਾਰ ਪਰਵਾਨ ਕਰਕੇ, ਸਭਨਾਂ ਵਿਚੋਂ ਰਾਹ ਬਣਾ ਕੇ ਬਾਹਰ, ਕੋਠੀ ਦੇ ਪੱਛਮੀ ਸਿਹਨ ਵਿਚ ਆ ਬਲੋਤੇ। ਸੰਗਤ ਏਥੇ ਵੀ ਇੰਤਜ਼ਾਰ ਵਿਚ ਸੀ। ਏਥੇ ਰਘੁਬੀਰ ਸਿੰਘ (ਸਰਦਾਰ ਦਲਜੀਤ ਸਿੰਘ ਨਾਗੀ ਨਾਲ ਆਏ) ਸਪੁੱਤਰ ਸੰਤ ਪ੍ਰੇਮ ਸਿੰਘ ਨੇ ਅਰਜ ਕੀਤੀ : ਦੀਨ ਦਿਆਲ ਸਾਡੇ ਘਰ ਚਰਨ ਪਾਉਣ ਦੀ ਕ੍ਰਿਪਾ ਕਰੋ।

ਸਤਿਗੁਰੂ ਜੀ ਨੇ ਸਵੇਰੇ ਆਸਾ ਦੀ ਵਾਰ ਤੋਂ ਬਾਅਦ ਯਾਦ ਕਰਾਉਣ ਲਈ ਆਖਿਆ ਅਤੇ ਫਿਰ ਪ੍ਰੇਮ ਨਾਲ ਪੁਛਿਆ :

"ਤੇਰੇ ਪਿਤਾ ਦਾ ਕੀ ਨਾਂ ਏ ?"

"ਜੀ ਪ੍ਰੇਮ ਸਿੰਘ!"

ਸਤਿਗੁਰੂ ਮੁਸਕਰਾਏ, "ਮੈਂ ਕਿਹਾ ਇਹਦੀ ਸ਼ਕਲ ਸੂਰਤ ਕਿਸੇ ਜਾਣੇ ਪਛਾਣੇ ਆਦਮੀ ਨਾਲ ਮਿਲਦੀ ਹੈ. ਕੌਣ ਹੋਵੇ ਉਹ. ਹੁਣ ਪਤਾ ਲਗਾ!"

ਅਤੇ ਫਿਰ ਸੰਤ ਪ੍ਰੇਮ ਸਿੰਘ ਦੀ ਸੁਖ ਅਨੰਦ ਪੁਛ ਕੇ ਬਚਨ ਕੀਤਾ; ਅੱਛਾ ਬਈ ਰਘੁਬੀਰ, ਇਹ ਦੱਸ, ਪਈ ਇਹ ਪੱਗ ਕਦੋਂ ਤੋਂ ਸਿੱਧੀ ਕਰਨੀ ਹੈ ? ਕਿਹੜੇ ਸਾਲ ? ਕਿਹੜੇ ਮਹੀਨੇ ? ਕਿਹੜੇ ਦਿਨ ?

ਸੱਚੇ ਪਾਤਸ਼ਾਹ ਜਦੋਂ ਆਪ ਜੀ ਦੀ ਕਿਰਪਾ ਹੋਈ !''

''ਇਸਦਾ ਮਤਲਬ ਤਾਂ ਮੁਕੰਮਲ ਜਵਾਬ ਹੈ। ਮੈਂ ਵੀ ਕਹਿ ਸਕਦਾ ਜਦੋਂ ਤੇਰੀ ਕਿਰਪਾ ਹੋਈ ਚਲਾ ਜਾਵਾਂਗਾ। ਵੇਖ, ਪਤਾ ਨਹੀਂ ਤੈਨੂੰ ਆਖਣ ਨੂੰ ਕਿਉਂ ਜੀ ਕਰ ਆਇਆ ਹੈ। ਕੋਲ ਹੀ ਖਲਾ ਹੈ ਦਲਜੀਤ ਇਸ ਨੂੰ ਕਹਿਣ ਲਈ ਅਜੇ ਚਿੱਤ ਨਹੀਂ ਮੰਨਿਆ।''

ਚਲਦੀ ਗੱਲੇ ਸਤਿਗੁਰੂ ਜੀ ਫਿਰ ਬਚਨ ਕੀਤਾ : ਚੰਗਾ ਜੇ ਤੂੰ ਅਜੇ ਨਿਸਚਿਤ ਨਹੀਂ ਕਰ ਸਕਦਾ ਤਾਂ ਸਵੇਰੇ ਸਹੀ। ਆਸਾ ਦੀ ਵਾਰ ਰਮੇਸ਼ ਨਗਰ ਲਗਣੀ ਹੈ। ਕੇਸ਼ੀ ਸ਼ਨਾਨ ਕਰਕੇ ਆ ਜਾਵੀਂ, ਫੇਰ ਤੂੰ ਮੈਨੂੰ ਦੱਸੀਂ ਮੈਂ ਤੈਨੂੰ ਦਸਾਂਗਾ। ਮੇਰਾ ਦਾਅ ਵੀ ਓਦੋਂ ਭਰਦਾ ਹੈ ਜਦੋਂ ਕੋਈ ਅਜਿਹੀ ਮੰਗ ਮੇਰੇ ਕੋਲ ਕਰੇ। ਸਤਿਗੁਰੂ ਜੀ ਹੱਸੇ : ਤੂੰ ਵੀ ਕਹਿੰਦਾ ਹੋਵੇਗਾ ਕਿਥੇ ਲਿਆ ਫਸਾਇਆ ਦਲਜੀਤ ਨੇ ?

ਸਿਖ ਨੇ ਸਿਰ ਝੁਕਾ ਕੇ ਸਨਿਮਰ ਕਿਹਾ : ਦੀਨਾ ਬੰਧੂ ! ਆਪ ਜੀ ਦੇ ਦਰਸ਼ਨ ਹੀ ਤਾਂ ਸਾਡੀ ਜ਼ਿੰਦਗੀ ਹੈ। ਫਸਣ ਫਸਾਣ ਵਾਲੀ ਇਹਦੇ ਵਿਚ ਕਿਹੜੀ ਗੱਲ ਹੈ। ਮੈਂ ਤਿੰਨੇ ਸਾਲ ਤੋਂ ਅਰਜ਼ ਕਰਨ ਲਈ ਫਿਰ ਰਿਹਾ ਸਾਂ। ਕਿਤੇ ਅੱਜ ਉਹ ਭਾਗਾਂ ਵਾਲਾ ਦਿਨ ਆਇਆ ਹੈ।

## ਮਿਲ ਰਿਹਾ ਨਹੀਂ ਮਿਲ ਰਿਹਾ

ਏਨੇ ਚਿਰ ਨੂੰ ਸੰਤ ਬਲਵੰਤ ਸਿੰਘ ਡਾਲਟਨ ਗੰਜ ਚਰਨੀਂ ਹੱਥ ਲਾਕੇ, ਇਕ ਅਰਜ਼ ਕਰਨੀ ਚਾਹੀ ਇਕਾਂਤ ਵਿਚ। ਤਾਂ ਸੁਰਿੰਦਰ ਸਿੰਘ ਮਨਚੰਦਾ ਆ ਬੋਲਿਆ, ਗ਼ਰੀਬ ਨਿਵਾਜ਼, ਖਾਂ ਸਾਹਿਬ ਦਾ ਨੰਬਰ ਨਹੀਂ ਮਿਲ ਰਿਹਾ (ਭਾਵ, ਡਾਇਲ ਨਹੀਂ ਹੋ ਰਿਹਾ) ਸਤਿਗੁਰੂ ਜੀ ਨੇ ਮੇਰੇ ਵਲ ਤਕ ਬਚਨ ਕੀਤਾ : ਨਹੀਂ ਮਿਲ ਰਿਹਾ ਮੇਰੀ ਡਾਇਰੀ ਚੋਂ ਵੇਖ ਲੈ। ('ਮਿਲ ਰਿਹਾ' ਸ਼ਬਦ ਦੀ ਦੂੰਹ ਅਰਥਾਂ ਵਿਚ, ਵਿਨੋਦ ਨਾਲ, ਵਰਤੋਂ ਕੀਤੀ।) ਸਤਿਗੁਰੂ ਜੀ ਖਾਂ ਸਾਹਿਬ (ਉਸਤਾਦ ਅਮਜਦ ਅਲੀ ਖਾਨ) ਨਾਲ ਗੱਲ ਬਾਤ ਕਰਨਾ ਚਾਹੁੰਦੇ ਸਨ ਪਰ ਸਵਾ ਚਾਰ ਵਜੇ ਉਹਨਾਂ ਦਾ ਸ਼ਾਗਿਰਦ, ਹਵਾਈ ਟਿਕਟ ਇਥੋਂ ਲੈਕੇ, ਉਹਨਾਂ ਨੂੰ ਦੇਣ ਜਾ ਚੁਕਾ ਸੀ।

ਸੁਰਿੰਦਰ ਸਿੰਘ, ਮਨਚੰਦਾ ਆਗਿਆ ਲੈ ਕੇ ਚਲਾ ਗਿਆ। ਅਤੇ ਸਤਿਗੁਰੂ ਜੀ ਨੇ ਸੰਤ ਬਲਵੰਤ ਸਿੰਘ ਨੂੰ ਆਗਿਆ ਕੀਤੀ ਕਿ ਉਹ ਜੋੜਾ ਪਹਿਨ ਕੇ ਉਨ੍ਹਾਂ ਦੇ ਨਾਲ ਚੱਲਣ। ਸੰਤ ਬਲਵੰਤ ਸਿੰਘ ਅਤੇ ਸ: ਸੁਰਿੰਦਰ ਸਿੰਘ ਡਾ: ਗੰਜ ਆਪ ਜੀ ਦੇ ਪਿਛੇ ਪਿਛੇ ਹੋ ਤੁਰੇ। ਅਤੇ ਸ੍ਰੀ ਹਜ਼ੂਰ ਧੁਰ ਉਪਰਲੀ ਛੱਤੇ ਜਾਣ ਲਈ ਪੌੜੀਆਂ ਚੜ੍ਹ ਗਏ।

੬.੧੦ ਵਜੇ ਸ਼ਾਮੀਂ ਆਪ ਜੀ ਨੇ ਲੁੜੀਂਦਾ ਜਲਪਾਨ ਕੀਤਾ ਅਤੇ ਫਿਰ ਲੌਂਜ ਵਿਚ ਪਹੁੰਚ ਗਏ। ਏਥੇ ਸ: ਹਰਵਿੰਦਰ ਸਿੰਘ, ਦੋ ਤਿੰਨ ਹਿੰਦੂ ਜੈਂਟਲਮੈਨ, ਸ: ਸੁਲੱਖਣ ਸਿੰਘ ਗੁਰਦੁਆਰਾ ਕਮੇਟੀ ਸੀਸ ਗੰਜ ਦਾ ਮੈਂਬਰ, ਸ: ਕਰਤਾਰ ਸਿੰਘ ਸੋਖੀ ਆਦਿ ਹੋਰ ਅਨੇਕਾਂ ਨਵੇਂ ਸਰੀਰ ਖਲੋਤੇ ਸਨ। ਸਤਿਗੁਰੂ ਜੀ ਇਹਨਾਂ ਨਾਲ ਬਚਨ ਬਿਲਾਸ ਕਰਦੇ ਰਹੇ।

## ਦਾਜ ਲਈ ਕਿ ਮੰਗਣ ਦਾ ਢੰਗ

ਤਦ ਨੂੰ ਇਕ ਨੀਲੀ ਪੱਗ ਵਾਲਾ ਸੱਜਣ, ਜੋ ਆਪਣੇ ਆਪਨੂੰ ਜਗਾਧਰੀਓਂ ਆਇਆ ਕੀਰਤਨਕਾਰ ਦੱਸਦਾ ਸੀ, ਸਤਿਗੁਰਾਂ ਦੇ ਚਰਨਾਂ ਤੇ ਆਣ ਝੁਕਿਆ। ਉਸਨੇ ਕੋਈ ਬੇਨਤੀ ਕਰਨੀ ਚਾਹੀ।

ਵਖਰਿਆਂ ਹੋ ਕੇ, ਹਜ਼ੂਰ ਨੇ ਮੈਨੂੰ ਤੇ ਗੁਰਭਜਨ ਸਿੰਘ ਨੂੰ ਬੁਲਾਕੇ ਆਖਿਆ ਕਿ ਅਸੀਂ ਉਸਦੀ ਗੱਲ ਸੁਣ ਤੇ ਸਮਝ ਲਈਏ, ਇਹ ਫੇਰ ਹੀ ਮਿਲੇ।ਸਿੰਘ ਨਾਲ ਗੱਲ ਕਰਨ ਤੋਂ ਪਤਾ ਲਗਾ ਕਿ ਉਸਦਾ ਨਾਮ ਕਿਸ਼ਨ ਸਿੰਘ ਹੈ, ਉਹ ਕੀਰਤਨ ਕਰਦਾ ਹੈ, ਉਸਦੀ ਲੜਕੀ ਦੀ ਸ਼ਾਦੀ ਹੈ, ਇਸ ਵਾਸਤੇ ਉਸਨੂੰ ਸਹਾਇਤਾ ਦੀ ਲੋੜ ਹੈ।

ਅਸਾਂ ਸ: ਕਿਸ਼ਨ ਸਿੰਘ ਨੂੰ ਦੱਸਿਆ ਕਿ ਸਾਡੇ ਵਿਚੋਂ ਨਾ ਤਾਂ ਕੋਈ ਉਸਨੂੰ ਨਿੱਜੀ ਤੌਰ ਤੇ ਜਾਣਦਾ ਹੈ ਅਤੇ ਨਾ ਹੀ ਨਾਮਧਾਰੀਆਂ ਲਈ ਵਿਆਹ-ਸ਼ਾਦੀਆਂ ਤੇ ਦਾਜ ਦਹੇਜ ਤੇ ਖਰਚ ਕਰਨ ਦੀ ਮਰਿਆਦਾ ਹੈ। ਹਾਂ ਜੇ ਉਹ ਪਰਵਾਨ ਕਰੇ ਤਾਂ ਦੋਹਾਂ ਧਿਰਾਂ ਦਾ ਖ਼ਰਚ ਗੁਰੂ ਘਰ ਕਰ ਦੇਵੇਗਾ, ਵਿਆਹ ਭੈਣੀ ਸਾਹਿਬ ਆਕੇ ਕਰ ਲਓ। ਪਰ ਕਿਸ਼ਨ ਸਿੰਘ ਕਹਿੰਦਾ ਸੀ ਕਿ ਉਸਨੂੰ ਕੇਵਲ ਸੌ ਦੋ ਸੌ ਰੁਪਏ ਦੀ ਲੋੜ ਸੀ ਜੇ ਮਿਲ ਜਾਣ ਤਾਂ।

ਪਤਾ ਲਗਣ ਤੇ ਸਤਿਗੁਰੂ ਜੀ ਨੇ ੧੦੦/- ਦਿਵਾ ਦਿਤਾ ਉਸਨੂੰ ਦੱਸ ਦਿਤਾ, ਮਰਿਆਦਾ ਉਲੰਘ ਕੇ ਆਏ ਨੂੰ ਮਾਣ ਦਿੜਾ ਹੈ। ਕਿਸ਼ਨ ਸਿੰਘ ਕ੍ਰਿਤੱਗਤਾ ਪਰਗਟ ਕਰਦਾ ਚਲਾ ਗਿਆ।

ਸਤਿਗੁਰੂ ਜੀ ਨੇ ਦੱਸਿਆ ਕਿ ਸੁਰਿੰਦਰ ਸੁਮਨ ਨੂੰ ਕਿਹਾ ਸੀ ਕਿ ਉਹ ਦਲੀਪ ਚੰਦਰ ਜੀ ਬੇਦੀ ਨੂੰ ਲੈ ਆਵੇ, ੬ ਵਜੇ ਉਹਨਾਂ ਨੂੰ ਸੁਣ ਲਈਏ। ਪਰ ਉਹ ਨਹੀਂ ਆ ਸਕੇ।

੬.੩੦ ਵਜੇ ਸਤਿਗੁਰੂ ਜੀ ਜਾ ਆਸਣ ਵਿਛ ਗਿਆ। ਨਗਮਾ ਸ਼ੁਰੂ ਕਰਵਾਕੇ ਪਿੰਕੀ ਦੇ ਤਬਲੇ ਦੇ ਬੋਲ ਸੁਣਨੇ ਸ਼ੁਰੂ ਕਰ ਦਿਤੇ ਗਏ। ਭਾਈ ਨਿਹਾਲ ਸਿੰਘ ਸ਼ਾਗਿਰਦ ਨੂੰ ਗਹੁ ਨਾਲ ਸੁਣ ਰਿਹਾ ਸੀ 'ਉ: ਹਰਭਜਨ ਸਿੰਘ ਸੁਖਦੇਵ ਸਿੰਘ

ਦੇ ਨਗਮੇ ਨੂੰ ਅਗਵਾਈ ਦੇ ਰਿਹਾ ਸੀ। ਸਤਿਗੁਰੂ ਜੀ ਬੱਚਿਆਂ ਨੂੰ ਸੁਣਦਿਆਂ ਹੋਇਆਂ ਕੁਛ ਲੋੜੀਂਦੇ ਸਿੱਖਾਂ ਨਾਲ ਵੀ ਗੱਲਬਾਤ ਵੀ ਕਰਦੇ ਰਹੇ।

੮ ਵਜ ਗਏ ਰਾਤ ਦੇ। ਸਤਿਗੁਰੂ ਜੀ ਨੇ ਬੱਚਿਆਂ ਨੂੰ ਮੰਗਲਾ ਚਰਨ ਕਰਨਾ ਸਿਖਾਣਾ ਸ਼ੁਰੂ ਕੀਤਾ। ਸੁਰਿੰਦਰ ਸੁਮਨ ਆਇਆ ਤਾਂ ਉਸ ਦੱਸਿਆ ਕਿ ਉਸਨੂੰ ਸਤਿਗੁਰੂ ਜੀ ਦੇ ਆਦੇਸ਼ ਦੀ ਸਮਝ ਨਹੀਂ ਆਈ ਤਾਂ ਹੀ ਬੇਦੀ ਸਾਹਿਬ ਆ ਨਹੀਂ ਸਕੇ। ਫਿਰ ਉਸ ਨਾਲ ੨.੪.੭੮ ਵਾਲੇ ਦਿਨ ੩.੩੦ ਵਜੇ ਪੂਸਾ ਰੋਡ ਵਿਖੇ ਸ੍ਰੀ ਦਲੀਪ ਚੰਦ ਬੇਦੀ ਨਾਲ ਬੈਠਕ ਨਿਸ਼ਚਿਤ ਕੀਤੀ।

ਇਸ ਸਮੇਂ ਸੁਰਿੰਦਰ ਸੁਮਨ ਨੇ ਵੀ ਇਕ ਸ਼ਬਦ ਸੁਣਾਇਆ।

### ਲੇਖਕ ਪ੍ਰਕਾਸ਼ਕ ਸਲਾਹੁਣ ਯੋਗ

ਇਸ ਹਫਤੇ ਦੇ ਇਲੱਸਟ੍ਰੇਟਿਡ ਵੀਕਲੀ ਵਿਚ ਇਕ ਲੇਖ ਛਪਿਆ ਜਿਸ ਵਿਚ ਸਾਇੰਸ ਦੇ ਅਕਾਰਥ ਤਜਰਬਿਆਂ ਦਾ ਵਿਰੋਧ ਸੀ। ਇਸਤ੍ਰੀ ਲੇਖਕਾ ਊਸ਼ਾ ਨੇ ਫੋਟੋਗ੍ਰਾਫ ਦੇ ਕੇ ਵਖਾਇਆ ਸੀ ਕਿ ਚੂਹਿਆਂ ਦੇ ਢਿੱਡ ਪਾੜਕੇ, ਬੜੇ ਬੇਤਰਸ ਤਰੀਕੇ ਨਾਲ ਮੇਖਾਂ ਲਾਕੇ ਬੋਰਡ ਗੱਡਿਆ ਜਾਂਦਾ ਹੈ। ਕੁਲ ਮਿਲਕੇ ਇਹ ਲੇਖ ਅਹਿੰਸਕ ਬ੍ਰਿਤੀਆਂ ਨੂੰ ਪ੍ਰੋਤਸਾਹਨ ਦਿੰਦਾ ਅਤੇ ਹਿੰਸਕ ਕਾਰੋਬਾਰਾਂ ਨੂੰ ਨਿੰਦਦਾ ਸੀ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਨਾਮਧਾਰੀ ਦਰਬਾਰ ਵਲੋਂ ਇਸਦੇ ਲੇਖਕ ਅਤੇ ਪ੍ਰਕਾਸ਼ਕ ਨੂੰ ਉਹਨਾਂ ਦੇ ਉਦਮ ਦੀ ਸ਼ਲਾਘਾ ਲਿਖੀ ਜਾਵੇ। ਆਪ ਜੀ ਦੀ ਇਹ ਆਗਿਆ ਸਮੇਤ ਉਸ ਪਰਚੇ ਦੇ ਨਾਮਧਾਰੀ ਦਰਬਾਰ ਦੇ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ ਦੇ ਹਵਾਲੇ ਕਰ ਦਿਤੀ ਗਈ।

### ਖਾਂ ਸਾਹਿਬ ਦੀ ਗੱਲ

ਸਤਿਗੁਰੂ ਜੀ ਨੇ ਮੇਰੇ ਨਾਲ ਸੁਭਾਵਕ ਹੀ ਬਚਨ ਕੀਤਾ : ਵਲਾਇਤ ਹੁਸੈਨ ਖਾਨ ਸਾਹਿਬ ਨੂੰ ਭੈਣੀ ਸਾਹਿਬ ਬੁਲਾਣ ਵਾਸਤੇ ਮੈਂ ਪੰਜ ਹਾਜ਼ਰ ਰੁਪੈਆ ਛੋਟੇ ਕਾਕੇ (ਠਾਕਰ ਉਦੇ ਸਿੰਘ ਜੀ) ਨੂੰ ਭੇਜਿਆ ਸੀ। ਖਾਂ ਸਾਹਿਬ ਦੀ ਸੰਗੀਤ ਭੇਟਾ ੧੦,੦੦੦/- ਇਕ ਬੈਠਕ ਹੈ ਉਹਨਾਂ ਨੇ ਉਹ ੫੦੦੦/- ਲੈਣੋਂ ਇਨਕਾਰ ਕਰ ਦਿਤਾ। ਕਿਹਾ : ਮੈਂ ਉਸ ਤੀਰਥ ਅਸਥਾਨ ਤੇ ਫੀਸ ਲੈ ਕੇ ਜਾਵਾਂ ? ਇਹ ਨਹੀਂ ਹੋ ਸਕਦਾ। ਜਦੋਂ ਕਾਕੇ ਨੇ ਮੇਰੀ ਆਗਿਆ ਦਾ ਜ਼ਿਕਰ ਕੀਤਾ ਤਾਂ ਬਾਖੁਸ਼ੀ ਪਰਵਾਨ ਕਰ ਲਿਆ।

ਮੈਂ ਕਿਸੇ ਜਗਹ ਲਿਖਿਆ ਹੈ ਕਿ ਉਹਨਾਂ ਨੂੰ ੧੦੦੦/- ਦਿਤਾ ਗਿਆ ਹੋਵੇਗਾ ਉਹ ਗਲ ਗਲਤ ਹੋ ਗਈ।

੮.੫੦ ਰਾਤੀਂ ਬੰਬਈ ਜਾਣ ਵਾਲੇ ਹੋਰ ਬਹੁਤ ਸਾਰੇ ਸਜਣ ਆ ਗਏ। ਇਹਨਾਂ ਵਿਚੋਂ ਬੀਬੀ ਪ੍ਰੀਤਮ ਕੌਰ ਢੋਟੀਆਂ, ਬਲਦੇਵ ਸਿੰਘ ਸਪੁਤਰ ਸੰਤ ਬਲੀ ਸਿੰਘ (ਮਾਤਾ ਜੀ ਦਾ ਭਤੀਜਾ) ਸੰਤ ਬਲੀ ਸਿੰਘ ਖੁਦ, ਸੰਤ ਮਹਿੰਦਰ ਸਿੰਘ ਲਾਂਗਰੀ ਦਮਦਮਾ ਮੇਰੀ ਜਾਣਕਾਰੀ ਵਾਲੇ ਹਨ। ਸਿੰਘ ਹੋਰ ਵੀ ਹਨ।

## ੧ ਅਪਰੈਲ ੧੯੭੮ ਸ਼ਨੀਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਮੇਸ਼ ਨਗਰ ਧਰਮਸਾਲਾ ਵਿਖੇ ਹੋਇਆ। ਅਸੀਂ ਦਰਸ਼ਨਾਂ ਤੋਂ ਮਹਿਰੂਮ ਰਹਿ ਗਏ।

ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ ਜਲੰਧਰੋਂ ਆ ਗਏ। ਜਦੋਂ ਅਸੀਂ ਦੋਵੇਂ (੧੦ ਵਜੇ) ੧੧/੧੦ ਪੂਸਾ ਰੋਡ ਪਹੁੰਚੇ ਤਾਂ ਸਤਿਗੁਰੂ ਦੀ ਕੋਠੀ ਵਿਚ ਹੀ ਸਨ। ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਆਪ ਜੀ ਨੇ ਦੱਸਿਆ ਕਿ ਪੋਣੇ ਅੱਠ ਵਜੇ ਆਪ ਜੀ ਅਮਜਦ ਅਲੀ (ਉਸਤਾਦ) ਜੀ ਪਾਸ ਪਹੁੰਚ ਗਏ ਹਨ ਓਥੇ ਜੋ ਗੱਲਬਾਤ ਹੋਈ ਉਸਦਾ ਭਾਵ ਇਕ ਸਤਾਰ-ਸਰੋਦ ਡਿਊਟ ਸੀ। ਸਤਿਗੁਰੂ ਜੀ ਦਾ ਮਨ ਇਹ ਡਿਊਟ ਸੁਣਨ ਤੇ ਹੈ।

### ਵਿਸ਼ੇਸ਼ ਮੀਟਿੰਗ

ਸਤਿਗੁਰੂ ਜੀ ਨਾਲ ਅਨੇਕ ਪਰਕਾਰ ਦੇ ਬਚਨ ਬਿਲਾਸ ਹੋਏ। ਪੌਣੇ ਗਿਆਰਾਂ ਵਜੇ ਸਾਨੂੰ ਕਮਰਾ ਤਿਆਗ ਜਾਣ ਦੀ ਆਗਿਆ ਹੋਈ। ਇਸ ਮੌਕੇ ਆਪ ਜੀ ਨੇ ਸੰਤ ਕਿਰਪਾਲ ਸਿੰਘ ਡਾ: ਗੰਜ ਨਾਲ ਗੱਲਬਾਤ ਕਰਨੀ ਸੀ। ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ ਵੀ ਬੁਲਾ ਲਿਆ ਗਿਆ। ਇਉਂ ਜਾਪਿਆ ਜਿਵੇਂ ਇਸ ਗੱਲ ਬਾਤ ਸਮੇਂ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਤੇ ਠਾਕੁਰ ਉਦੇ ਸਿੰਘ ਵੀ ਸ਼ਾਮਲ ਸਨ। ਗੱਲ ਬਾਤ ਅੱਧਾ ਪੌਣਾ ਘੰਟਾ ਚਲੀ। ਅਨੁਮਾਨ ਹੈ ਕਿ ਜੀਵਨ ਨਗਰ ਦੀਆਂ ਮਿੱਲਾਂ ਅਤੇ ਸ਼ਾਪਿੰਗ ਸੈਂਟਰ ਦਿੱਲੀ ਬਾਰੇ ਗੱਲਬਾਤ ਹੋਈ ਹੈ।

### ਬੰਬਈ ਨੂੰ ਜਾਣ ਵਾਲੇ

ਅਸੀਂ ਲੰਗਰ ਵਾਲੇ ਪਾਸੇ ਹੋਏ ਤਾਂ ਸੰਤ ਸੁਖਦਰਸ਼ਨ ਸਿੰਘ ਅਤੇ ਸ. ਹਰਮੀਤ ਸਿੰਘ ਢੋਡਾ ਡੀਲਕਸ, ਬੰਬਈ ਐਕਸ ਪ੍ਰੇਸ ਤੇ ਜਾਣ ਵਾਲੇ ਯਾਤਰੀਆਂ ਦੇ ਨਾਂ ਨੋਟ ਕਰ ਰਹੇ ਸਨ। ਇਹਨਾਂ ਦੀ ਕਾਪੀ ਮੈਂ ਵੀ ਲਈ।

੧. ਬੀਬੀ ਗੁਰਮੀਤ ਕੌਰ ਸੁਪਤਨੀ ਗੁਰਦੇਵ ਸਿੰਘ ਸਰੋਦ
੨. ਸ੍ਰੀ ਸਰਿੰਦਰ ਸਿੰਘ ਸਪੁਤਰ ਸੰਤ ਸੁਖਦਰਸ਼ਨ ਸਿੰਘ
੩. ਜਿਤਿੰਦਰ ਸਿੰਘ ਲਾਡੀ
੪. ਸ. ਰਾਜਿੰਦਰ ਸਿੰਘ ਗੱਦੋਂ ਡੋਬ
੫. ਸ੍ਰੀ ਹਜ਼ੂਰ ਸਿੰਘ ਚੰਦਰਹਾਂਸ
੬. ਸ੍ਰੀ ਸੁਰਜੀਤ ਸਿੰਘ (ਸਾਰੰਗੀ ਨਿਵਾਜ਼)
੭. ਭਾਈ ਨਿਹਾਲ ਸਿੰਘ ਪਖਾਵਜੀ
੮. ਸੰਤ ਹਜ਼ਾਰਾ ਸਿੰਘ ਮਾਫ਼ੀ
੯. ਸ੍ਰੀ ਸ਼ੇਰ ਸਿੰਘ ਜੋੜੀਵਾਲਾ
੧੦. ਮਹੰਤ ਪਾਲਾ ਸਿੰਘ ਮਸਤਾਨਗੜ੍ਹ
੧੧. ਸ੍ਰੀ ਬਲਦੇਵ ਸਿੰਘ ਦਮਦਮਾ
੧੨. ਬੀਬੀ ਪ੍ਰੀਤਮ ਕੌਰ ਦਿੱਲੀ
੧੩. ਸ੍ਰੀ ਮੋਹਣ ਸਿੰਘ
੧੪. ਸੰਤ ਖਜ਼ਾਨ ਸਿੰਘ ਰਾਗੀ
੧੫. ਸੰਤ ਮਹਿੰਦਰ ਸਿੰਘ ਲਾਂਗਰੀ
੧੬. ਪ੍ਰੋ: ਸੁਖਬੀਰ ਸਿੰਘ ਗੁਲਾਟੀ
੧੭. ਸ. ਜਗਦੀਸ਼ ਸਿੰਘ "ਵਰਿਆਮ"
੧੮. ਬੀਬੀ ਸੁਰਿੰਦਰ ਕੌਰ ਸੁਪਤਨੀ ਸੰਤ ਪਿਆਰਾ ਸਿੰਘ
੧੯. ਬੀਬੀ ਇੰਦਰ ਕੌਰ ਸੁਪਤਨੀ ਸਵ: ਮਾ: ਚੰਦਾ ਸਿੰਘ

ਕੱਲ੍ਹ ਨੂੰ ਸੁਪਰ ਫਾਸਟ 'ਤੇ ਵੀ ਕੁਛ ਸਵਾਰੀਆਂ ਜਾਣੀਆਂ ਹਨ। ੩-੪ ਮਿੰਟ ਘੱਟ ੧੨ ਵਜਦਿਆਂ ਮੈਂ ਹਜ਼ੂਰ ਦੇ ਬੈਠਣ ਕਮਰੇ ਵਿਚ ਗਿਆ। ਸਤਿਗੁਰੂ ਜੀ ਸੰਗਤ ਵਿਚ ਘਿਰੇ ਹੋਏ ਸਨ। ਨਮਸਕਾਰ ਕਰਨ ਹਿੱਤ ਬੀਬੀਆਂ ਦਾ ਇਕ ਜਥਾ ਆਇਆ ਤਾਂ ਆਪ ਅਛੋਪਲੇ ਹੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਨੂੰ ਨਾਲ ਲੈ ਕੇ ਦਰਾਂ ਵਿਚਕਾਰ ਜਾ ਖਲੋਤੇ। ਕੁਛ ਵਿਚਾਰ ਵਟਾਂਦਰੇ ਉਪਰੰਤ ਆਪ ਹੌਲੀ ਹੌਲੀ ਕਮਰਿਓਂ ਬਾਹਰ ਹੋ ਗਏ। ਏਥੇ ਵੀ ਦਰਜਨਾਂ ਸਿੰਘ ਨਮਸਕਾਰ ਹਿੱਤ ਆਪ ਜੀ ਦੇ ਚਰਨਾਂ ਵਲ ਲਪਕੇ।

### ਰੇਲ ਤੋਂ ਹਵਾਈ ਜਹਾਜ਼

ਸਵਾ ਬਾਰਾਂ ਵਜੇ ਮੈਂ ਬੰਬਈ ਦੀ ਤਿਆਰੀ ਲਈ ਬਸ ਤੇ ਚੜ੍ਹ ਕੇ ਚੱਲਿਆ ਹੀ ਸਾਂ ਕਿ ਚਲਦੀ ਬੱਸ ਦੇ ਪਾਸ ਸਕੂਟਰ ਤੇ ਸ. ਜਵਾਹਰ ਸਿੰਘ ਕਾਮੋਂ ਕਾ ਅਤੇ ਗੁਰਭਜਨ ਸਿੰਘ ਆ ਗਏ ਤੇ ਮੈਨੂੰ ਬਸ ਵਿਚੋਂ ਉਤਾਰ ਲਿਆ। 'ਸੁਖ ਹੋਵੇ ਸਹੀ' ਮੈਂ ਸੋਚਿਆ ਤੇ ਸਤਿਗੁਰਾਂ ਦੇ ਸਾਬਕਾ ਸਕਤਰ ਨੂੰ ਇਸ ਵਿਸ਼ੇਸ਼ ਭੱਜ ਨੱਠ ਬਾਰੇ ਪੁਛਿਆ।

"ਤੁਸਾਂ ਏਸ ਗੱਡੀ ਨਹੀਂ ਜਾਣਾ।"

"ਮੇਰੇ ਨਾਲ ਤਾਂ ਗੁਰਦੇਵ-ਪਤਨੀ ਤੇ ਬੱਚੇ ਵੀ ਜਾ ਰਹੇ ਹਨ। ਉਹਨਾਂ ਦਾ ਕੀ ਬਣੇਗਾ?"

"ਹੋਰ ਵੀਹ ਸਵਾਰੀਆਂ ਜਾ ਰਹੀਆਂ ਹਨ ਕਿਸੇ ਨਾਲ ਘੱਲ ਦੇਣੇ।"

ਮੈਂ ਜ਼ੋਰ ਦੇਕੇ ਪੁੱਛਿਆ, "ਅੰਤ, ਐਡੀ ਕਿਹੜੀ ਗੱਲ ਬਣ ਗਈ?"

"ਤੁਸਾਂ ਕਲ ੯ ਵਜੇ ਹਵਾਈ ਜਹਾਜ਼ ਤੇ ਜਾਣਾ ਹੈ!"

ਹੱਦ ਹੋ ਗਈ! ਸਤਿਗੁਰੂ ਜੀ ਆਪ ਸੁਪਰ ਫਾਸਟ ਤੇ ਬੰਬਈ ਜਾਣਗੇ ਸਾਡੇ ਲਈ ਹਵਾਈ ਸਫਰ ਦਾ ਪ੍ਰਬੰਧ ਹੋ ਰਿਹਾ ਹੈ! ਕੋਈ ਕਾਰਨ ਤਾਂ ਸੀ ਹੀ? ਗੁਰਦੇਵ ਸਿੰਘ ਦੇ ਬੰਬਈਓਂ ਵਾਪਸ ਨਾ ਆ ਸਕਣ ਕਾਰਨ ਉਹਦੀ ਟਿਕਟ ਤਾਂ ਹਰਭਜਨ ਸਿੰਘ, ਉਹਦੇ ਸਾਥੀ ਨੂੰ ਮਿਲ ਗਈ ਉਹ ਅਜ ਸਵੇਰੇ ੬ ਵਜੇ ਦੀ ਫਲਾਈਟ ਤੇ ਉਡਿਆ ਹੈ।

ਮੈਂ ਗੁਰਦੇਵ-ਪਤਨੀ ਗੁਰਮੀਤ ਕੌਰ ਨੂੰ ਨਵੀਂ ਸਥਿਤੀ ਤੋਂ ਜਾਣੂ ਕਰਦਾ, ਉਹਦੇ ਸਾਥ ਦਾ ਪ੍ਰਬੰਧ ਕਰ ੨.੧੫ ਨੂੰ ਫਿਰ ਕੋਠੀ ਪੂਸਾ ਰੋਡ ਆ ਗਿਆ। ੨.੩੦ ਵਜੇ ਤਕ ਮੈਨੂੰ ਪਤਾ ਲਗ ਗਿਆ ਕਿ ਸ੍ਰੀ ਸਤਿਗੁਰੂ ਜੀ ਨੇ ਵੀ ਹਵਾਈ ਸਫਰ ਦਾ ਇਰਾਦਾ ਕਰ ਲਿਆ ਹੈ ਅਤੇ ਟਿਕਟਾਂ ਦੀ ਤਿਆਰੀ ਹੋ ਰਹੀ ਹੈ। ਗ਼ਾਲਬਨ ਕੱਲ ਹੀ ਕਿਸੇ ਫਲਾਈਟ ਤੇ ਜਾਣਗੇ।

੨.੪੦ ਵਜੇ ਸਤਿਗੁਰੂ ਜੀ ਸਫੈਦ ਖੱਦਰ ਦੇ ਵਸਤਰਾਂ ਵਿਚ ਸਜੇ ਆਰਾਮ ਕਮਰਿਉਂ ਬਾਹਰ ਆਏ। ਬੈਠਣ-ਕਮਰੇ ਵਿਚ ਮੈਂ ਇਕੱਲਾ ਹੀ ਸਾਂ। ਦਰਸ਼ਨਰਥੀ ਤੇ ਬੰਬਈ ਜਾਣ ਨਰ ਨਾਰ ਬਾਹਰ ਪਛਮੀ ਵਿਹੜੇ ਵਿਚ ਖਲੋਤੇ ਸਨ। ਜਦੋਂ ਮੈਂ ਸਤਿਗੁਰੂ ਜੀ ਨੂੰ ਚੇਤੇ ਕਰਵਾਇਆ ਕਿ ਆਪ ਨੇ ਜੋ ਗੱਲ ਮੇਰੇ ਵਾਸਤੇ ਹੌਲੇ ਸਮੇਂ ਸੋਚੀ ਸੀ ਉਹ ਕਰਕੇ ਹੀ ਛੱਡੀ ਹੈ ਤਾਂ ਆਪ ਜੀ ਨੇ ਕਾਰਨ ਦੱਸਿਆ:

"ਸੁਰਿੰਦਰ (ਸਿੰਘ ਮਨਚੰਦਾ) ਨੇ ਤਿੰਨ ਟ੍ਰਿਕਟਾਂ ਜਹਾਜ਼ ਦੀਆਂ ਲੈ ਲਈਆਂ। ਮੇਰੇ ਅਤੇ ਪੂਰਬੇ ਲਈ, ਤੀਜੀ ਆਪਣੀ। ਕਹਿਣ ਲਗਾ ਆਪ ਜੀ ਹਵਾਈ ਜਹਾਜ਼ ਤੇ ਚਲੋ, ਰੇਲ ਤੇ ਸਮਾ ਤੇ ਖੇਚਲ ਬਹੁਤ ਲਗਣਗੇ। ਮੈਂ ਦਸਿਆ ਕਿ ਬੱਚਿਆਂ ਨਾਲ ਜਾਣਾ ਸੀ ਤੇ ਨਾਲ ਨਾਲ ਸਿਖਾਣਾ ਸੀ। ਆਖਣ ਲਗਾ ਉਹਨਾਂ ਦੀਆਂ ਟਿਕਟਾਂ ਵੀ ਲੈ ਲੈਂਦੇ ਹਾਂ, ਬੰਬਈ ਜਾਕੇ ਸਿਖਾ ਲੈਣਾ। ਮੈਂ ਫਿਰ ਜ਼ੋਰ ਦਿਤਾ ਕਿ ਹਵਾਈ ਸਫਰ ਤੇ ਓਨਾ ਖਰਚ ਜ਼ਰੂਰੀ ਨਹੀਂ ਜਿੰਨਾ ਗੁਰ-ਬਾਣੀ ਦੇ ਤੱਤ-ਆਸ਼ੇ ਅਨੁਸਾਰ ਉਸਦਾ ਟੀਕਾ ਕਰਵਾਣਾ। ਛਾਪਣ ਛਪਾਉਣ ਤੇ ਹੋਰ ਖਰਚ ਲਗੇਗਾ। ਸੁਰਿੰਦਰ ਸਿੰਘ ਨੇ ਛਾਲ ਮਾਰੀ, ਉਹ ਵੀ ਹੋ ਜਾਏਗਾ ਆਪ ਦੀ ਕ੍ਰਿਪਾ

ਨਾਲ। ਫਿਰ ਮੈਂ ਕਿਹਾ, ਕਵੀ ਹੁਰਾਂ ਨੂੰ ਵੀ ਨਾਲ ਲੈ ਚੱਲੀਏ। "ਸਤਿ ਬਚਨ ਜੀ" ਉਸਨੇ ਕਾਹਲੀ ਨਾਲ ਕਿਹਾ ਅਤੇ ਜਤਨ ਜਾਰੀ ਹੋ ਗਏ।

ਸਤਿਗੁਰੂ ਜੀ ਨੇ ਉਪਰਲਾ ਸਾਰਾ ਵੇਰਵਾ ਦੱਸ ਬਚਨ ਕੀਤਾ : ਸਤਿਗੁਰਾਂ ਨੇ ਕਿਸੇ ਵਿਚ ਕੈਸੀਆਂ ਵਸਤੂਆਂ ਪਾ ਰਖੀਆਂ ਹਨ। ਮੈਂ ਯਾਦ ਕਰਵਾਇਆ : ਆਪ ਜੀ ਦਾ ਬਾਲ ਨਾਮ ਹੀ ਸਾਰਥਕ ਹੋ ਰਿਹਾ ਹੈ—ਬੇਅੰਤ !

ਮੇਰੀ ਗੱਲ ਅਧੂਰੀ ਛੱਡ ਕੇ ਆਪ ਉਨ੍ਹਾਂ ਸਜਣਾਂ ਪਾਸ ਚਲੇ ਗਏ ਜਿਹੜੇ ਹੋਰ ੧੦ ਮਿੰਟ ਤਕ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਹੋਣੇ ਚਾਹੀਦੇ ਸਨ।

ਸੁਰਿੰਦਰ ਸਿੰਘ ਮਨਚੰਦਾ ਵੀ ਖ਼ਾਕੀ ਮੋਟਾਡੋਰ ਨਾਲ ਸੇਵਾ ਵਿਚ ਹਾਜ਼ਰ ਸੀ। ਸਾਮਾਨ ਲੱਦਿਆ ਜਾ ਚੁਕਾ ਸੀ। ਜਾਣ ਵਾਲੇ ਗੱਡੀ ਵਿਚ ਤਿਆਰ ਬੈਠੇ ਸੀ। ਸਤਿਗੁਰੂ ਜੀ ਨੇ ਫਹਿਰਿਸਤ ਵੇਖ ਹਰੇਕ ਦਾ ਪਤਾ ਕੀਤਾ ਕਿ ਉਹ ਗੱਡੀ ਵਿਚ ਹੈ ਜਾਂ ਅਜੇ ਬਾਹਰ ਹੀ। ਜਾਂ ਉਹ ਕਿਸ ਢੰਗ ਨਾਲ ਜਾ ਰਹੇ ਹਨ।

ਵਾਪਸ ਆਕੇ ਆਪ ਪਲੰਘ ਤੇ ਲੇਟੇ ਲੇਟੇ ਬੱਚਿਆਂ ਨੂੰ ਸੰਗੀਤ ਸਿਖਿਆ ਦੇਣ ਲਗੇ।

## ਨਿੱਜੀ ਸਕੱਤਰ ਕਿੰਨਾ ਨਿੱਜੀ

ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਵੀ ਦਿੱਲੀ ਪਹੁੰਚਾ ਹੋਇਆ ਹੈ। ਸਤਿਗੁਰੂ ਜੀ ਨੂੰ ਚੌਰੀ ਕਰ ਰਿਹਾ ਸੀ ਕਿ ਮੈਂ ਪੁੱਛ ਲਿਆ : ਸਤਿਗੁਰਾਂ ਦੇ ਨਾਲ ਜਾਣਾ ਹੈ ਕਿ ਸਹੁਰਿਆਂ ਦਾ ਸੁੱਖ ਮਾਣਨਾ ਹੈ ? ਤਰਸੇਮ ਸਿੰਘ ਦਾ ਉੱਤਰ ਸੀ : ਅਜੇ ਤਾਂ ਸੁੱਖ ਮੈਨੂੰ ਸਤਿਗੁਰਾਂ ਪਾਸ ਹੀ ਲਗਦਾ ਹੈ। ਸਹੁਰਿਆਂ ਦਾ ਸੁੱਖ ਏਦੂੰ ਹੇਚ ਹੈ। ਥੋੜੇ ਚਿਰ ਪਿਛੋਂ ਤਰਸੇਮ ਸਿੰਘ ਨੇ ਦੱਸਿਆ : ਨਾਲੇ ਮੇਰੀ ਸਿੰਘਣੀ ਤਾਂ ਭੈਣੀ ਸਾਹਿਬ ਹੀ ਹੈ। ਮੈਂ ਫਿਰ ਟਕੋਰਿਆ : ਤਾਂ ਹੀ ਸਹੁਰਿਆਂ ਦਾ ਸੁੱਖ ਹੇਚ ਲਗਦਾ ਹੈ ! ਉਹ ਹੱਸਿਆ। ਕਹਿਣ ਲਗਾ। ਨਹੀਂ, ਇਹ ਗੱਲ ਨਹੀਂ। ਸੱਚੇ ਮਨੋਂ ਸਤਿਗੁਰੂ ਜੀ ਦੀ ਸੇਵਾ ਜਿਸ ਦਾ ਸੁੱਖ ਇਸ ਵੇਲੇ ਤਾਂ ਮੈਨੂੰ ਹੋਰ ਸਾਰੇ ਸੁੱਖਾਂ ਤੋਂ ਭਾਰੂ ਲਗਦਾ ਹੈ, ਕੱਲ ਦਾ ਪਤਾ ਨਹੀਂ।

ਸੇਠ ਤ੍ਰਿਲੋਕ ਸਿੰਘ ਆਪਣੀ ਕੋਠੀ ਵਿਚ ਕੋਈ ਨਾ ਕੋਈ ਉਥਲ ਪੁਥਲ ਕਰਦੇ ਰਹਿੰਦੇ ਹਨ। ਕੱਲ੍ਹ ਦਾ ਵੇਖ ਰਿਹਾ ਹਾਂ ਕਿ ਪਛਮੀ ਬਾਹੀ ਵਿਚਕਾਰਲੀ ਕੋਠੀ ਦੀ ਛੱਤ ਉਤੇ, ਜਿਥੇ ਕਿਤੇ ਕਪੜੇ ਪਾਉਣ ਹਿੱਤ ਡੋਰੀਆਂ ਬੱਝੀਆਂ ਹੁੰਦੀਆਂ ਸਨ, ਅੱਜ ਉਸ ਤੇ ਉਸਾਰੀ ਜਾਰੀ ਹੈ ਅਤੇ ਬੂਹੇ ਬਾਰੀਆਂ ਫਿਟ ਕੀਤੇ ਜਾ ਰਹੇ ਹਨ। ਇਸ ਕੋਠੀ ਦਾ ਬਹੁਤਾ ਹਿੱਸਾ ਸਾਧ ਸੰਗਤ ਦੇ ਹੀ ਕੰਮ ਆਉਂਦਾ ਹੈ, ਜਿਵੇਂ ਅੱਜ ੩੦-੪੦ ਸਰੀਰ ਏਥੇ ਮੰਜਿਆਂ ਪਲੰਘਾਂ ਤੇ ਆਰਾਮ ਕਰ ਰਹੇ ਹਨ।

## ਫਰਵਰੀ ਦੀ ਰਿਪੋਰਟ

"ਸ੍ਰੀ ਸਤਿਗੁਰੂ ਜੀ, ਮਾਤਾ ਜੀ, ਪੂਰਬਾ ਅਤੇ ਮਨਚੰਦਾ ੧੬.੨.੭੮ ਨੂੰ ਸਵੇਰੇ ੧੦.੪੦ ਉਤੇ ਲੁਫਥੰਸਾ ਜਹਾਜ਼ ਤੇ ਪਾਲਮ ਏਅਰ ਪੋਰਟ ਤੋਂ ਪ੍ਰਸਥਾਨ ਕੀਤਾ। ਥਾਈ ਟਾਈਮ ੨ ਵਜੇ ਡੁਆਨ ਮੋਂਗ ਹਵਾਈ ਅੱਡੇ ਤੇ ਉਤਰ ਕਾਰ ਦੁਆਰਾ ਸੇਠ ਤ੍ਰਿਲੋਕ ਸਿੰਘ ਦੇ ਬੰਗਲੇ ੧੫੧੫ ਸੁਖੁਮਵਿਤ ਰੋਡ ਤੇ ਪਧਾਰੇ। ਪ੍ਰਸ਼ਾਦ ਛੱਕ ਕੇ ਦੀਵਾਨ ਵਿਚ ਪੰਹੁੰਚੇ। ਨਾਮਧਾਰੀ ਧਰਮਸਾਲਾ ਸੋਇ ਅਸੋਕ ਵਿਚ ਦੋ ਵੇਲੇ ਦੀਵਾਨ ਹੁੰਦੇ। ਸਤਿਗੁਰੂ ਜੀ ਦਾ ਰੋਜ਼ਾਨਾ ਪ੍ਰੋਗਰਾਮ ਲਗ ਭਗ ਇੰਜ ਸੀ : ਸਵੇਰੇ ੩ ਵਜੇ ਤੋਂ ੭ ਵਜੇ ਤਕ ਆਸਾ ਦੀ ਵਾਰ। ਫਿਰ ਕੁਛ ਜਲਪਾਨ ਕਰਕੇ ਸਾਧ ਸੰਗਤ ਦੀਆਂ ਬੇਨਤੀਆਂ ਅਨੁਸਾਰ ਚਰਨ ਪਾਉਣਾ। ੧੧-੧੨ ਵਜੇ ਇਸ਼ਨਾਨ ਕਰਕੇ ਪ੍ਰਸ਼ਾਦ ਛਕਣਾ। ਥੋੜਾ ਸਮਾ ਆਰਾਮ। ੨ ਤੋਂ ੬ ਵਜੇ ਤਕ ਵਿਸ਼ੇਸ਼ ਮਿਲਣੀਆਂ। ਜਾਂ ਸੰਗਤ ਦੇ ਮਸਲਿਆਂ ਤੇ ਵਿਚਾਰ। ੫ ਤੋਂ ੬ ਤਕ ਨਾਮ ਸਿਮਰਨ ੬ ਤੋਂ ੭ ਵਜੇ ਤਕ ਕੀਰਤਨ।

੧੮.੨.੭੮ ਨੂੰ ਸ੍ਰੀ ਸਤਿਗੁਰੂ ਜੀ ਦੇ ਦੰਦ ਦੀ ਖਰਾਬੀ ਕਾਰਨ ਸੇਠ ਵਿਜਿੰਦਰ ਸਿੰਘ, ਪ੍ਰਧਾਨ ਜਸਪਾਲ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸੇਠ ਸੁਹੇਲ ਸਿੰਘ ਧੀਰ ਦਾ ਸਪੁਤ੍ਰ ਸੇਠ ਬਹਾਦਰ ਸਿੰਘ ਸ੍ਰੀ ਸਤਿਗੁਰੂ ਜੀ ਨੂੰ ਨਾਲ ਲੈ ਕੇ ਗਏ। ਦੰਦ ਦਰੁਸਤੀ ਬਾਅਦ ਸ੍ਰੀ ਸਤਿਗੁਰੂ ਜੀ ਨੇ ਸ. ਮਨਚੰਦਾ ਅਤੇ ਸੇਠ ਬਖਸ਼ੀਸ਼ ਸਿੰਘ ਤੋਂ ਅੰਮ੍ਰਿਤ ਛਕਿਆ।

੧੯.੨.੭੮ ਨੂੰ ਹਿਜ਼ ਐਕਸੀਲੈਂਸੀ ਡਾ: ਸੁਚਾਟ ਦੀ ਸ਼ਾਕਾਹਾਰੀ ਕਾਲੋਨੀ, ਜੋ ਬੈਂਕੌਕ ਤੋਂ ੧੦੦ ਕਿ. ਮੀ. ਦੇ ਫਾਸਲੇ ਤੇ ਹੈ, ਵਿਚ ਦਰਸ਼ਨ ਦੇਣ ਲਈ ਸ੍ਰੀ ਸਤਿਗੁਰੂ ਜੀ ੧੩ ਕਾਰਾਂ ਦੇ ਕਾਫਲੇ ਅੱਗੇ ਗੱਡੀ ਲਾ ਕੇ ਚਲੇ। ਆਪ ਜੀ ਦੀ ਸੇਵਾ ਵਿਚ ਲੈਫਟੀਨੈਂਟ ਕਰਨਲ (ਪੁਲਿਸ) ਅਤੇ ੪ ਸਿਪਾਹੀ ਹੋਰ ਮੂਹਰਲੀਆਂ ਕਾਰਾਂ ਵਿਚ ਸਨ। ਸਤਿਕਾਰ ਅਤੇ ਮਾਰਗਦਰਸ਼ਨ ਲਈ। ਪੁਲਿਸ ਵਾਲੇ ਡਾ. ਸੁਚਾਟ ਨੂੰ ੫-੫ ਮਿੰਟ ਬਾਅਦ ਸ੍ਰੀ ਸਤਿਗੁਰੂ ਜੀ ਦੀ ਆਮੱਦ ਦੀ ਖਬਰ ਪੁਜਾ ਰਹੇ ਸਨ।

'ਰਾਟਬੁਰੀ' ਪਹੁੰਚਿਆਂ ਸਤਿਗੁਰੂ ਜੀ ਦਾ ਡਾ. ਸੁਚਾਟ ਨੇ ਸਤਿਕਾਰ ਕੀਤਾ, ਜੀਉ ਆਇਆਂ ਆਖਿਆ। ਅਤੇ ਜਿਥੇ

ਸੁਆਗਤ ਸਤਿਕਾਰ ਦਾ ਵਿਸ਼ੇਸ਼ ਪ੍ਰਬੰਧ ਸੀ ਓਥੇ ਹੋਰ ਸਾਧੂਆਂ ਦੇ ਆਸਣਾਂ ਤੋਂ ੧੦ ਕੁ ਫੁਟ ਉਚੀ ਜਗਾਹ ਤੇ ਇਕ ਸ਼ਾਹੀ ਕੁਰਸੀ ਤੇ ਬੈਠਾ ਕੇ ਡਾ. ਸੁਚਾਟ ਨੇ ਫਿਰ ਜੀਉ ਆਇਆਂ ਕਿਹਾ। ਸਤਿਗੁਰੂ ਜੀ ਨੇ ਸਤਿਕਾਰ ਦਾ ਜੋ ਉਤਰ ਦਿਤਾ ਉਸ ਨੂੰ ਥਾਈ ਭਾਸ਼ਾ ਵਿਚ ਸੇਠ ਤ੍ਰਲੋਕ ਸਿੰਘ ਜੀ ਨੇ ਅਨੁਵਾਦਿਆ।

ਫਿਰ ਰਾਟ ਬੁਰੀ ਵਿਚ ਹੀ ਸ੍ਰੀ ਸਤਿਗੁਰੂ ਜੀ ਨੇ ਇਕ ਨਾਮਧਾਰੀ ਸ਼ਾਕਾਹਾਰ ਪ੍ਰਦਰਸ਼ਨੀ ਦਾ ਉਦਘਾਟਨ ਕੀਤਾ। ਪੂਰੀ ਪ੍ਰਦਰਸ਼ਨੀ ਆਪ ਵੇਖ ਕੇ ਸੱਚੇ ਪਾਤਸ਼ਾਹ ਉਸ ਜਗਾਹ ਪਧਾਰੇ ਜਿਥੇ ੬ ਜੋੜਿਆਂ ਦੇ ਅਨੰਦ ਕਾਰਜ ਨਾਮਧਾਰੀ ਰਹੁਰੀਤ ਨਾਲ ਹੋਣੇ ਸਨ। ੧੧.੫੮ ਤਕ ਆਨੰਦ ਕਾਰਜ ਹੋ ਗਏ ਤਾਂ ੫ ਲੜਕਿਆਂ ਨੂੰ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਸੰਤ ਕਿਰਪਾਲ ਸਿੰਘ ਮਨਚੰਦਾ ਹੱਥੀਂ ਦਸਤਾਰਾਂ ਸਜਾਈਆਂ ਗਈਆਂ। ਪਰ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਦੇ ਪ੍ਰਧਾਨ ਸੇਠ ਜਸਪਾਲ ਦੇ ਲੜਕੇ ਨੂੰ ਆਪ ਦਸਤਾਰ ਸਜਾਈ। ੧੪ ਸਾਧਾਰਨ ਪਾਠਾਂ ਦੇ ਭੋਗ ਪਾਉਣ ਉਪਰੰਤ ੧੨.੨੦ ਵਜੇ ਦੀਵਾਨ ਦੀ ਸਮਾਪਤੀ ਹੋ ਗਈ।

੧੨.੨੫ ਵਜੇ ਹਿਜ਼ ਐਕਸੀਲੈਂਸੀ ਡਾ. ਸੁਚਾਟ ਨੂੰ ਉਹਨਾਂ ਦੇ ਸੁਜਤਨਾਂ ਵਿਚ ਸਹਾਇਕ ਹੋਵ ਵਜੋਂ ਨਾਮਧਾਰੀ ਸੰਗਤ ਥਾਈਲੈਂਡ ਵਲੋਂ ਪ੍ਰਧਾਨ ਜਸਪਾਲ ਸਿੰਘ ਨੇ ਇਕ ਲੱਖ ਇਕ ਹਜ਼ਾਰ ਬਾਟ (ਥਾਈ ਸਿੱਕਾ) ਭੇਟ ਕੀਤਾ।

ਏਥੇ ਹੀ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਪ੍ਰਫਾਟ ਨੇ ਸਮੇਤ ਪਰਵਾਰ ਸੇਠ ਤ੍ਰਲੋਕ ਸਿੰਘ ਨਾਲ ਆ ਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸ੍ਰੀ ਪ੍ਰਫਾਟ ਦੀ ਪਤਨੀ ਨੇ ਇਹ ਅਰਦਾਸ ਕਰਵਾਣ ਦੀ ਬੇਨਤੀ ਕੀਤੀ ਕਿ ਉਹਦੇ ਪਤੀ ਨੂੰ ਮੁੜ ਪ੍ਰਧਾਨ ਮੰਤਰੀ ਬਣਨ ਦਾ ਅਵਸਰ ਮਿਲੇ।

ਉਪ੍ਰੋਕਤ ਸਾਰੇ ਪ੍ਰੋਗਰਾਮ ਤੋਂ ਬਾਅਦ ਸਤਿਗੁਰੂ ਜੀ ਨੂੰ ਆਦਰ ਸਤਿਕਾਰ ਸਹਿਤ ਡੇਰੇ ਲੈ ਆਂਦਾ ਗਿਆ। ਇਹ ਡੇਰਾ ਡਾ. ਸੁਚਾਟ ਦੇ ਆਪਣੇ ਦਫ਼ਤਰ ਨੂੰ ਸਤਿਗੁਰੂ ਜੀ ਦੇ ਆਰਾਮ ਤੇ ਲੋੜ ਅਨੁਸਾਰ ਢਾਲ ਕੇ ਤਿਆਰ ਕੀਤਾ ਗਿਆ ਸੀ। ਫਿਰ ਰੋਜ਼ ਵਾਂਗ ਨਾਮ ਸਿਮਰਨ ਅਤੇ ਕੀਰਤਨ ਹੋ ਕੇ ਅਰਦਾਸ ਕੀਤੀ ਗਈ। ਅਰਦਾਸ ਨਿਤ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਹੀ ਹੋਈ।

ਸ਼ਾਮੀਂ ਜਲਪਾਨ ਕਰਕੇ ਡਾ. ਸੁਚਾਟ ਦੇ ਨਿਜੀ ਮੰਦਰ ਵਿਖੇ ਸ੍ਰੀ ਸਤਿਗੁਰੂ ਜੀ ਪਧਾਰੇ, ਡਾ. ਸੁਚਾਟ ਵੀ ਨਾਲ ਸਨ। ਪੂਰਬਾ, ਮਨਚੰਦਾ ਅਤੇ ਹੋਰ ੧੫-੨੦ ਨੌਜੁਆਨ ਨਾਲ ਗਏ। ੨੦-੨੫ ਮਿੰਟਾਂ ਵਿਚ ਇਸ ਮੰਦਰ ਦੀ ਉਚਾਈ ਆਬੂਰ ਕੀਤੀ ਗਈ। ਥੋੜਾ ਸਮਾਂ ਮੰਦਰ ਵਿਚ ਠਹਿਰ ਸਤਿਗੁਰੂ ਜੀ ਨੇ ਵਾਪਸੀ ਕੀਤੀ। ਇਸ ਸਾਰੇ ਸਮਾਗਮ ਨੂੰ ਵਾਇਰਲੈਸ ਤੇ ਲਾਊਡ ਸਪੀਕਰਾਂ ਦੇ ਸੁਮੇਲ ਨਾਲ ਮਿੰਟ ਮਿੰਟ ਬਾਅਦ ਪਰਸਾਰਤ ਕੀਤਾ ਗਿਆ। ੬ ਵਜੇ ਸ਼ਾਮੀਂ ਸਤਿਗੁਰੂ ਜੀ ਪੌੜੀਆਂ ਰਾਹ ਵਾਪਸ ਆਏ। ਪੌੜੀਆਂ ੩੫੦ ਸਨ।

ਇਸ ਮੰਦਰ ਵਿਚ ਡਾ. ਸੁਚਾਟ ਬਿਨਾ ਕਦੇ ਕਿਸੇ ਨੂੰ ਪ੍ਰਵੇਸ਼ ਨਹੀਂ ਮਿਲਿਆ। ਕੇਵਲ ਸਤਿਗੁਰੂ ਜੀ ਹੀ ਉਹ ਦੂਸਰੇ ਵਿਅਕਤੀ ਹਨ ਜਿਨ੍ਹਾਂ ਨੂੰ ਮੰਦਰ ਅੰਦਰ ਸਾਦਰ ਨਿਮੰਤ੍ਰਤ ਕੀਤਾ ਗਿਆ।

ਮੰਦਰੋਂ ਵਾਪਸ ਆ ਕੇ ਸ਼ਾਮੀਂ ੮ ਵਜੇ ਫਿਰ ਸਤਿਗੁਰੂ ਜੀ ਨੇ ਇਸ ਉਚਾਈ ਤੇ ਚੜ੍ਹਾਈ ਕੀਤੀ। ਹੁਣ ਆਪ ਜੀ ਨਾਲ ਹੋਰ ਵੀ ਕਈ ਪ੍ਰੇਮੀ ਸਿੱਖ ਸਨ। ਸਤਿਗੁਰੂ ਜੀ ਦੇ ਸੁਆਗਤ ਸਮਾਰੋਹ ਵਿਚ ਇਸਾਈਮਤ ਤੇ ਜਿਸ ਥਾਈ ਪ੍ਰਤੀਨਿਧ ਨੇ ਸਰਗਰਮੀ ਨਾਲ ਭਾਗ ਲਿਆ ਉਸ ਦਾ ਨਾਮ ਮੋਸਟ ਰੈਵਰੈਂਡ ਪੀਟਰ ਮਿ. ਕੈਰਟੋ ਐਸ. ਡੀ. ਬੀ. ਹੈ।

ਅੰਗਰੇਜ਼ੀ ਵਿਚ ਡਾ. ਸੁਚਾਟ ਦੀ ਇਸ ਕਾਲੋਨੀ ਦਾ ਨਾਮ ਹੈ ਦੀ ਰਿਲੀਜਸ ਲੈਂਡ ਹੂਫਾ ਸਵੈਨ।

(ਮਨਚੰਦਾ ਦੀ ਰਿਪੋਰਟ ਸਮਾਪਤ)

## ਬੇਦੀ ਜੀ ਨਾਲ

੪ ਵਜੇ ਸ਼ਾਮੀਂ, ਜਦੋਂ ਬੱਚੇ ਸੰਗੀਤ ਅਭਿਆਸ ਕਰ ਰਹੇ ਹਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ੍ਰੀ ਸੁਰਿੰਦਰ ਸਿੰਘ ਸੁਮਨ ਆਪਣੇ ਉਸਤਾਦ ਸ੍ਰੀ ਦਲੀਪ ਚੰਦਰ ਬੇਦੀ ਜੀ ਨੂੰ ਲੈ ਕੇ ਆ ਗਿਆ। ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਇਕ ਗੰਭੀਰ ਸੰਗੀਤ ਸਭਾ ਜਾਰੀ ਹੋ ਗਈ।

ਸਤਿਗੁਰੂ ਜੀ ਤਾਂ ਆਰਾਮ ਕਮਰੇ ਨੂੰ ਪਿੱਛਾ ਕਰੀ ਅਪਣੇ ਆਸਣ ਤੇ ਬਿਰਾਜਮਾਨ ਸਨ। ਸਤਿਗੁਰੂ ਜੀ ਦੇ ਸੱਜੇ ਪਾਸੇ ਬੇਦੀ ਸਾਹਿਬ ਅਤੇ ਖੱਬੇ ਵਲ ਸੰਗੀਤ ਸਿਖਦੇ ਬੱਚੇ। ਬੇਦੀ ਸਾਹਿਬ (੭੭) ਦਾ ਪਤਲਾ ਸਰੀਰ, ਖੁਲ੍ਹਾ ਮਸਤਕ, ਨਾਲੇ ਚਸ਼ਮੇ, ਲੰਬੂਤਰਾ ਚਿਹਰਾ, ਜ਼ਰਦੀ ਮਾਇਲ ਕਮੀਜ਼ ਅਤੇ ਅਸਮਾਨੀ ਪੈਂਟ ਦੁਆਰਾ ਸ਼ਖਸੀਅਤ ਦਾ ਉਭਾਰ ਸੀ।

ਸਤਿਗੁਰੂ ਜੀ ਨੇ ਬ੍ਰਿਧ ਕਲਾਕਾਰ ਤੇ ਸੰਗੀਤ ਮਰ ਮਗ ਦਾ ਆਦਰ ਕਰਦਿਆਂ ਨਾਮਧਾਰੀ ਬੱਚਿਆਂ ਦੁਆਰਾ

ਆਪਣ ਜਤਨ ਪਸ਼ ਕੀਤੇ । ਪਹਿਲਾਂ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਉਤੇ ਪੌਣੀਆਂ ਪੰਦਰਾਂ ਮਾਤਰਾਂ ਵਿਚ ਤਿੰਨ ਤਰ੍ਹਾਂ ਦੀਆਂ ਤਿਹਾਈਆਂ ਲਗਾਈਆਂ ਅਤੇ ਫਿਰ ਗਾਉਣ ਵਾਲੇ ਬੱਚਿਆਂ ਨੇ ਕਰੁਣਾ ਨਿਧਾਨ ਸੁਣਾਇਆ । ਇਸ ਨਾਲ ਪਿੰਕੀ ਨੇ ਜ਼ੋਰਦਾਰ ਪਖਾਵਜ ਵਜਾਈ । ਬੇਦੀ ਸਾਹਿਬ "ਬਹੁਤ ਵਧੀਆ" "ਅਤੀ ਸੁੰਦਰ" ਕਹਿਕੇ ਸ਼ਲਾਘਾ ਕੀਤੀ ਤੇ ਨਾਲ ਹੀ ਕਿਹਾ : ਤਬਲੇ ਵਾਲੇ ਨੇ ਤਾਂ ਬਹੁਤ ਹੱਦ ਕੀਤੀ ਏ । ਅਤੇ ਦੋ ਕੁ ਲਮ੍ਹੇ ਰੁਕ ਕੇ ਫਿਰ ਬੋਲੇ : ਅਸਲ ਵਿਚ ਧਰੁਪਦ ਹੀ ਸੰਗੀਤ ਦੀ ਫਾਊਂਡੇਸ਼ਨ ਹੈ । ਮੈਂ ਖ਼ੁਦ ਵੀ ਪੰਜ ਸਾਲ ਤਕ ਧਰੁਪਦ ਹੀ ਸਿਖਦਾ ਰਿਹਾ ਹਾਂ, ਇਸ ਤੋਂ ਪਿਛੋਂ ਖਿਆਲ ਦੀ ਗਾਇਕੀ ਸਿਖੀ । ਖਿਆਲ ਤੇ ਠੁਮਰੀਆਂ ਤਾਂ ਮੁਰਕੀਆਂ ਜ਼ਮਜ਼ਮੇ ਲਗਾਕੇ, ਤਾਨਾਂ ਮਾਰ ਕੇ ਬਣ ਗਈਆਂ ਪਰ ਮੂਲ ਤਾਂ ਧਰੁਪਦ ਹੀ ਹੈ । ਕੋਈ ਵੀ ਇਸ ਨੂੰ ਚੈਲਿੰਜ ਨਹੀਂ ਕਰ ਸਕਦਾ ।

ਅਗੇ ਚਲਕੇ ਬੇਦੀ ਸਾਹਿਬ ਨੇ ਇਕ ਘਟਨਾ ਸੁਣਾਈ : ਇਕ ਵਾਰ ਡਾਕਟਰ ਰਾਬਿੰਦਰ ਨਾਥ ਟੈਗੋਰ ਨਾਲ ਮੁਲਾਕਾਤ ਦਾ ਮੌਕਾ ਮਿਲਿਆ । ਉਹ ਗਾਉਣ ਵਾਲਿਆਂ ਦੇ ਗੀਤਾਂ ਤੋਂ ਅੱਕੇ ਪਏ ਸਨ । ਕਹਿਣ ਲਗੇ, ਸੰਗੀਤ ਸੁਣ ਸੁਣ ਕੇ ਮੈਨੂੰ ਸਿਰ ਦਰਦ ਸ਼ੁਰੂ ਹੋ ਗਈ ਏ । ਸਭ ਤੋਂ ਪਿਛੋਂ ਉਨ੍ਹਾਂ ਮੈਨੂੰ ਸੱਦਿਆ । ਮੈਂ ਕੁਛ ਸਮਾ ਸੰਗੀਤ ਬਾਰੇ ਵਿਚਾਰ ਵਟਾਂਦਰਾ ਕੀਤਾ ਅਤੇ ਅਖੀਰ ਕੁਛ ਗਉਂ ਕੇ ਵੀ ਸੁਣਾਇਆ । ਉਹ ਕਹਿਣ ਲਗੇ, ਤੁਹਾਨੂੰ ਸਮਝ ਹੈ । ਕਦੇ ਸ਼ਾਂਤੀ ਨਿਕੇਤਨ ਆਓ ਅਤੇ ਸਾਡੇ ਲੋਕਾਂ ਨੂੰ ਸੰਗੀਤ ਬਾਰੇ ਕੁਛ ਸਮਝਾਓ ।

ਇੰਜ ਹੀ ਬੇਦੀ ਜੀ ਨੇ ਸ਼੍ਰੀ ਮਦਨ ਮੋਹਨ ਮਾਲਵੀਆ ਜੀ ਨਾਲ ਵੀ ਆਪਣੀ ਇਕ ਮਿਲਣੀ ਦੱਸੀ । ਸਬੱਬ ਨਾਲ ਬੇਦੀ ਜੀ ਨੇ ਆਪਣੀ ਗੱਲ ਕੁਝ ਇਸ ਤਰਾਂ ਪੇਸ਼ ਕੀਤੀ : ਮੇਰੇ ਸ਼ਾਂਤੀ ਨਿਕੇਤਨ ਜਾਣ ਤੋਂ ਪਹਿਲੋਂ ਹੀ ਡਾ: ਟੈਗੋਰ ਸਾਹਿਬ ਚਲ ਵਸੇ ਅਤੇ ਮਾਲਵੀਆ ਜੀ ਦਾ ਸੁਰਗਵਾਸ ਮੈਨੂੰ ਸੁਣਨ ਤੋਂ ਪਿਛੋਂ ਹੋ ਗਿਆ ।

ਸ਼੍ਰੀ ਦਲੀਪ ਚੰਦਰ ਬੇਦੀ ਨੇ ਕਿਹਾ : ਕੁਛ ਲੋਕ ਕਹਿੰਦੇ ਹਨ ਕਿ ਖਿਆਲ ਦੇ ਆਰੰਭਕ ਅਮੀਰ ਖੁਸਰੋ ਸਨ । ਇਸ ਨੂੰ ਮੇਰੀ ਸਮਝ ਨਹੀਂ ਮੰਨਦੀ । ਅਮੀਰ ਖੁਸਰੋ ਕਵੀ ਤਾਂ ਸਨ ਪਰ ਗਾਇਕ ਨਹੀਂ ਸਨ । ਉਂਜ ਹਰ ਕਵੀ ਕੁਛ ਨ ਕੁਛ ਗਾਉਣ ਜਾਣਦਾ ਹੀ ਹੈ ।

ਅਤੇ ਕਈ ਤਰ੍ਹਾਂ ਦੀ ਗੱਲ ਬਾਤ ਕਰਦਿਆਂ ਬੇਦੀ ਸਾਹਿਬ ਆਪਣੇ ਸਾਹਮਣੇ ਬੈਠੇ ਵਿਅਕਤੀ ਦੀ ਇੱਛਾ ਨੂੰ ਭੁਲ ਗਏ । ਸਤਿਗੁਰੂ ਜੀ ਨੇ ਗੱਲਾਂ ਦੇ ਚੱਕਰ ਨੂੰ ਟੁਕ ਕੇ, ਫ਼ਰਮਾਇਆ : ਬੇਦੀ ਸਾਹਿਬ, ਜਿਹੜੇ ਆਪ ਦੇ ਸਾਹਵੇਂ ਬੈਠੇ ਹਨ, ਇਹਨਾਂ ਨੂੰ ਜ਼ਰਾ ਸੁਣੋ ।

'ਕਰੁਣਾ ਨਿਧਾਨ' ਆਦਿ ਕੁਛ ਚੀਜ਼ਾਂ ਜਿਵੇਂ ਜ਼ਬਰ-ਦਸਤੀ ਹੀ ਸੁਣਾਈਆਂ ।

ਬੇਦੀ ਸਾਹਿਬ ਨੇ ਬੱਚਿਆਂ ਨੂੰ ਸੁਣਨ ਤੋਂ ਬਾਅਦ ਕਿਹਾ : ਵੱਡੇ ਮਹਾਰਾਜ (ਸਤਿਗੁਰੂ ਪ੍ਰਤਾਪ ਸਿੰਘ ਜੀ) ਜਦੋਂ ਵੀ ਕਦੇ ਲਾਹੌਰ ਆਉਂਦੇ ਜਾਂ ਦਿੱਲੀ ਪਹੁੰਚਦੇ, ਮੇਰੇ ਹਸਨ ਅਲੀ, ਅਮਰਨਾਥ ਆਦਿ ਨੂੰ ਬੁਲਾਕੇ, ਜਦੋਂ ਵੀ ਸਮਾ ਮਿਲਦਾ, ਜ਼ਰੂਰੀ ਸੁਣਦੇ ।

ਸਤਿਗੁਰੂ ਜੀ ਨੇ, ਬੇਦੀ ਸਾਹਿਬ ਦੇ ਵਿਚਾਰ ਸੁਣਕੇ ਆਪਣੀ ਰਾਇ ਇੰਜ ਦੱਸੀ : ਐਨ ਤੁਹਾਡੇ ਵਾਲੇ ਵਿਚਾਰ ਹੀ ਖਾਂ ਸਾਹਿਬ ਵਲਾਇਤ ਹੁਸੈਨ ਖਾਂ ਦੇ ਹਨ । ਸੁਭਾਵਕ ਨਿਮਰਤਾ ਵੱਸ ਸਤਿਗੁਰੂ ਜੀ ਨੇ ਕਿਹਾ : ਮੈਨੂੰ ਰਾਗਦਾਰੀ ਦੀ ਕੋਈ ਸਮਝ ਨਹੀਂ । ਜੋ ਪਤਾ ਲਗਦਾ ਹੈ ਉਹ ਇਹਨਾਂ ਬੱਚਿਆਂ ਨੂੰ ਸਿਖਾ ਦਿੰਦਾ ਹਾਂ । ਬੇਦੀ ਜੀ ਨੇ ਟੋਕਿਆ : ਨਹੀਂ ਮਹਾਰਾਜ, ਆਪ ਜੀ ਨੂੰ ਤਾਂ ਬਹੁਤ ਪਤਾ ਹੈ । ਏਨਾ ਸਿਖਾਇਆ ਹੈ ਬੱਚਿਆਂ ਨੂੰ ਕਿ ਸੁਣਕੇ ਹੈਰਤ ਹੋਈ ਹੈ ।

ਸਤਿਗੁਰੂ ਜੀ ਨੇ ਸ੍ਰੀ ਸੁਰਿੰਦਰ ਸਿੰਘ ਸੁਮਨ ਦੀ ਸਿਫਾਰਸ਼ ਕੀਤੀ ਕਿ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਵਾਲਾ ਉਹ ਸ਼ਬਦ ਸਿਖਾ ਦਿਓ ਜੋ ਤੁਸਾਂ ਹੁਣੇ ਦੱਸਿਆ ਹੈ । ਸੁਮਨ ਬੇਦੀ ਜੀ ਦਾ ਸ਼ਾਗਿਰਦ ਹੈ । ਬੇਦੀ ਜੀ ਕਿਹਾ : ਮੈਂ ਇਸਨੂੰ ਆਖਿਆ ਹੈ, ਇਹ ਕੁਛ ਗੰਭੀਰ ਹੋਵੇ ।

ਅਤੇ ਫਿਰ, ਬੇਦੀ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਦੋਂ ਵੀ ਚਾਹੁਣ ਓਦੋਂ ਹੀ ਉਨ੍ਹਾਂ ਨੂੰ ਬੁਲਾ ਸਕਦੇ ਹਨ । ਜੋ ਚਾਹੁਣ ਤੇ ਜਿਨ੍ਹਾਂ ਨੂੰ ਵੀ ਚਾਹੁਣ ਸਿਖਾ ਸਕਦੇ ਹਨ । "ਆਪ ਜੀ ਦਾ ਸੇਵਕ ਹਾਂ ਇਸ ਬਾਰੇ ।" ਬੇਦੀ ਜੀ ਨੇ ਅੰਤ ਉਤੇ ਆਖਿਆ ।

ਸਤਿਗੁਰੂ ਜੀ ਨੇ ਦੱਸਿਆ : ਤੁਹਾਡੇ ਲਈ ਪਰਸੋਂ ਦੀ ਹਵਾਈ ਟਿਕਟ ਹੈ ਬੰਬਈ ਵਾਸਤੇ । ਜੇ ਆਪ ਕਸ਼ਟ ਕਰ ਸਕਦੇ ਹੋਵੋ ਤਾਂ ਸਾਨੂੰ ਬਹੁਤ ਖੁਸ਼ੀ ਹੋਵੇਗੀ ।

ਪਰ ਬੇਦੀ ਜੀ, ਕੋਈ ਜ਼ਰੂਰੀ ਪ੍ਰੋਗਰਾਮ ਪਹਿਲਾਂ ਤੋਂ ਹੀ ਤੈਅ ਸੀ, ਉਹਨਾਂ ਸਨਿਮਰ ਖਿਮਾ ਮੰਗ ਲਈ ।

ਸਤਿਗੁਰੂ ਜੀ ਨੇ ਉਸਤਾਦ ਹਰਨਾਮ ਸਿੰਘ ਚਵਿੰਡੇ ਵਾਲਿਆਂ ਦਾ ਜੀ ਅੱਜ ਭਰ ਕੇ ਜ਼ਿਕਰ ਕੀਤਾ । ਉਹਨਾਂ ਦੀਆਂ ਖ਼ੂਬੀਆਂ ਖ਼ੂਬ ਵਰਣਨ ਕੀਤੀਆਂ । ਸਤਿਗੁਰੂ ਜੀ ਨੇ, ਪੰਜ ਵਜੇ ਤਕ ਸਭਾ ਸਮਾਪਤ ਕਰ ਦੇਣ ਬਾਰੇ ਫਰਮਾ

ਦਿਤਾ। ਤੁਰੇ ਤੁਰੇ ਜਾਂਦਿਆਂ ਗੱਲ ਬਾਤ ਦੌਰਾਨ ਬੇਦੀ ਜੀ ਨੇ ਆਪਣੇ ਸ਼ਾਗਿਰਦ ਸੁਮਨ ਬਾਰੇ ਸਤਿਗੁਰਾਂ ਨੂੰ ਦੱਸਿਆ : ਇਸ ਨੂੰ ਕਈ ਵਾਰ ਕਿਹਾ ਹੈ ਕਿ ਇਹ ਆਪਣੀ ਤਾਰੀਫ਼ ਬਹੁਤੀ ਨ ਕਰਿਆ ਕਰੇ।

ਪੰਜ ਵਜੇ ਸਤਿਗੁਰੂ ਜੀ ਨੇ ਨਾਮ ਸਿਮਰਨ ਦੀ ਅਰਦਾਸ ਕਰ ਲਈ ਅਤੇ ਇਸ਼ਾਰੇ ਕਰਦਿਆਂ ਸਭ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਣ ਲਈ ਗੱਡੀਆਂ ਵਿਚ ਬੈਠਣ ਦੀ ਆਗਿਆ ਕੀਤੀ। ਓਧਰ ਰਮੇਸ਼ ਨਗਰ ਵਿਖੇ ਵੀ ਅਰਦਾਸ ਹੋ ਕੇ ਨਾਮ ਸਿਮਰਨ ਜਾਰੀ ਹੋ ਚੁਕਾ ਸੀ। ਜਾਰੀ ਨਿਤਨੇਮ ਵਿਚ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ੬ ਵਜੇ ਤਾਂ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਸਮਾਪਤੀ ਦੀ ਅਰਦਾਸ ਹੋ ਗਈ ਅਤੇ ਬੱਚਿਆਂ ਨੇ ਸ਼ਬਦ ਗਾਉਣੇ ਸ਼ੁਰੂ ਕਰ ਦਿਤੇ।

ਮੈਂ ਸ੍ਰ. ਵਜ਼ੀਰ ਸਿੰਘ ਪੰਜਾਬੀ ਬਾਗ਼ ਵਾਲਿਆਂ ਨੂੰ ਅੱਜ ਬੜੀ ਦੇਰ ਬਾਦ ਡਿੱਠਾ। ਸਰੀਰ ਕਮਜ਼ੋਰ ਤੇ ਕਾਫ਼ੀ ਬਿਰਧ ਹੋ ਚੁਕੇ ਹਨ।

ਕੀਰਤਨ ਸਮੇਂ ਸਤਿਗੁਰੂ ਜੀ ਦਿਲਰੁਬਾ, ਸ੍ਰੀ ਧਰਮ ਬੀਰ ਸਿੰਘ ਸਿਤਾਰ ਨਾਲ ਭਾਗ ਲੈਂਦੇ ਰਹੇ। ਸੁਖਦੇਵ-ਮੋਹਣ-ਪਿੰਕੀ ਦੀ ਤਿਕੜੀ ਨੇ ਸ਼ਬਦ ਲਿਆ : ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ

ਸਾਰਾ ਸ਼ਬਦ :

ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ
ਪ੍ਰਾਣ ਅਧਾਰਾ ਰਾਮ,
ਸੁੰਦਰ ਸੋਭਾ, ਲਾਲ, ਗੋਪਾਲ, ਦਇਆਲ ਕੀ
ਅਪਰ ਅਪਾਰਾ ਰਾਮ ।
ਗੋਪਾਲ ਦਇਆਲ ਗੋਬਿੰਦ ਲਾਲਨ
ਮਿਲਹੁ ਕੰਤ ਨਿਮਾਣੀਆ।
ਨੈਨ ਤਰਸਨ, ਦਰਸ ਪਰਸਨ
ਨਹ ਨੀਦ ਵਿਹਾਣੀਆਂ।
ਗਿਆਨ ਅੰਜਨ ਨਾਮ ਬਿੰਜਨ
ਭਏ ਸਗਲ ਸੀਗਾਰਾ।
ਨਾਨਕੁ ਪਇਅੰਪੈ, ਸੰਤ ਜੰਪੈ
ਮੇਲਿ ਕੰਤੁ ਹਮਾਰਾ।......

(ਰਾਮੁ ਬਿਹਾਗੜਾ ਮਹਲਾ ੫
ਆਦਿ ਗਰੰਥ, ਪੰਨਾ ੫੪੨

ਆਨੰਦ ਦਾਇਕ ਕੀਰਤਨ ਹੋ ਰਿਹਾ ਹੈ। ਗਾਇਕਾਂ ਦੇ ਨਾਲ ਵਾਰ ਇਕ ਹੋਰ ਜਥਾ ਵੀ ਬੈਠਾ ਹੈ ਸੰਤ ਗਿਆਨ ਸਿੰਘ ਖਜ਼ਾਨ ਸਿੰਘ ਖਾਰੇ ਵਾਲਿਆਂ ਦਾ, ਕੀ ਪਤਾ ਵਕਤ ਮਿਲ ਹੀ ਜਾਵੇ ! ਹਾਲ ਭਰਪੂਰ ਹੈ। ਸੰਗਤਾਂ ਸਫੈਦ ਵਸਤਰਾਂ ਵਿਚ ਫਬਦੀਆਂ ਇਕੋ ਕੇਂਦਰ (ਸਤਿਗੁਰੂ ਜੀ) ਵਲ ਮਨ ਜੋੜੀ ਬੈਠੀਆਂ ਹਨ। ਸੁਆਦ ਦੀ ਹਾਲਤ ਇਹ ਹੈ ਕਿ ਇਕ ਸਿੰਘ ਮਸਤੀ ਮੁੱਠਾ, ਛਾਲਾਂ ਮਾਰਦਾ ਕੇਂਦਰ ਵਿਚ ਆ ਗਿਆ ਹੈ। ਵਾਹਵਾ ! ਧੰਨ ਸਤਿਗੁਰੂ ਰਾਮ ਸਿੰਘ ਉੱਚੀ ਉੱਚੀ ਪੁਕਾਰ ਰਿਹਾ ਹੈ। ਏਨੇ ਵਿਚ ਹੀ ਇਕ ਹੋਰ ਪੈਂਟ ਬੁਸ਼ਰਟ ਪਹਿਨੀ ਸਜਣ ਛਾਲ ਮਾਰ ਦੀਵਾਨ ਦੇ ਵਿਚਕਾਰੇ ਆ ਗਿਆ ਹੈ। ਸਿਰ ਮਾਰੀ ਜਾਂਦਾ ਹੈ। ਭਾਵ, ਸੂਤਰ ਕਢਦਾ ਹੈ ਅਤੇ ਬੜੀ ਭਾਰੀ ਜਿਹੀ ਅਵਾਜ਼ ਵਿਚ ਹੰਭਦਾ ਹੈ। ਸਾਰੇ ਦੀਵਾਨ ਵਿਚ ਹੀ ਮਸਤੀ ਦਾ ਆਲਮ ਸੀ।

ਸ਼ਬਦ ਸਮਾਪਤ ਹੋਇਆ ਤਾਂ ਅਰਦਾਸ ਉਪਰੰਤ ਸਤਿਗੁਰੂ ਜੀ ੧੧/੧੦ ਪੂਸਾ ਰੋਡ ਨੂੰ ਆਪਣੀ ਕਾਰ ਦੁਆਰਾ ਪਧਾਰ ਗਏ। "ਪੀਜੋ" ਚਲਾਣ ਲਈ ਸ੍ਰ. ਸੁਰਜੀਤ ਸਿੰਘ ਯੂ. ਕੇ. ਵਾਲਾ ਹਾਜ਼ਰ ਸੀ।

## ੨ ਅਪਰੈਲ ੧੯੭੯ ਐਤਵਾਰ
## ਬੰਬਈ

੧੧/੧੦ ਪੂਸਾ ਰੋਡ ਨਵੀਂ ਦਿੱਲੀ ਵਿਖੇ ਮੈਂ ਸਵੇਰੇ ਕੋਈ ੭ ਵਜੇ ਪੁਜਾ। ਅਗੇ ਬੰਬਈ ਜਾਣ ਵਾਸਤੇ ਹਵਾਈ ਸਫ਼ਰ ਲਈ ਤਿਆਰੀਆਂ ਹੋ ਰਹੀਆਂ ਸਨ। ਸ੍ਰ: ਸੁਰਿੰਦਰ ਸਿੰਘ ਮਨਚੰਦਾ ਨੇ ਮੈਨੂੰ ਕਿਹਾ : ਚਲੋ ਕਵੀ ਜੀ, ਆਪਾਂ ਚੱਲੀਏ। ਸੱਚੇ ਪਾਤਸ਼ਾਹ ਥੋੜਾ ਸਮਾ ਰਹਿੰਦਿਆਂ ਆ ਜਾਣਗੇ।

ਅਤੇ ਅਸੀਂ ਮਨਚੰਦਾ ਦੀ ਗੱਡੀ ਮੈਟਾਡੋਰ ਤੇ ਪਾਲਮ ਏਅਰ ਪੋਰਟ ਨੂੰ ਚਲ ਪਏ, ਸਾਡੇ ਨਾਲ ਸ੍ਰੀ ਗੁਰਭਜਨ ਸਿੰਘ 'ਨਾਮਧਾਰੀ ਟਰੈਵਲਜ਼' ਵੀ ਸੀ। ਨਵੀਂ ਦਿੱਲੀ ਦੇ ਕਿਕਰੀਲੇ ਜੰਗਲਾਂ ਵਿਚਦੀ, ਸੜਕੇ ਪਿਆ, ਬੁੱਧਾ ਗਾਰਡਨ, ਧੌਲਾ ਕੂਆਂ ਦੇ ਦੁਆਲੇ ਦੀ ਖ਼ੂਬਸੂਰਤੀ ਨਿਹਾਰਦੀ ਹਵਾਈ ਅੱਡੇ ਤੇ ਪਹੁੰਚ ਗਏ। ਥੋੜੇ ਚਿਰ ਪਿਛੋਂ ਸ੍ਰ: ਹਰਵਿੰਦਰ ਸਿੰਘ ਹੰਸਪਾਲ ਵੀ ਏਅਰਪੋਰਟ ਤੇ ਆ ਗਏ। ਟਿਕਟਾਂ ਉਤੇ ਸਾਮਾਨ ਦਾ ਭਾਰ ਤੁਲਾ, ਬੁਕ ਕਰਵਾ, ਅਜੇ ਵਿਹਲੇ ਹੋਏ ਹੀ ਸਾਂ ਕਿ ਸ੍ਰੀ ਸਤਿਗੁਰੂ ਜੀ ਖੱਦਰ-ਵਸਤਰ ਪਹਿਨੀਂ ਸੋਹਣੀਆਂ ਮੁਸਕਾਨਾਂ ਵੰਡਦੇ ਸਾਡੇ ਨਜ਼ਦੀਕ ਆ ਖੜ੍ਹੇ। ਅਸਾਂ ਸਭ ਨੇ ਹਿਰਦੇ ਸਮਰਾਟ ਨੂੰ ਆਪਣੇ ਵਿਚਾਲੇ ਵੇਖ ਨਮਸਕਾਰ ਕੀਤੀ। ਆਪ ਜੀ ਦੇ ਨਾਲ ਸੇਠ ਤ੍ਰਿਲੋਕ ਸਿੰਘ

ਜੀ ਅਤੇ ਕੁਝ ਹੋਰ ਵਿਅਕਤੀ ਵੀ ਸਨ ।

ਸਤਿਗੁਰੂ ਜੀ ਨੇ ਬਚਨ ਕਰਦਿਆਂ ਸ: ਹੰਸਪਾਲ ਨੂੰ ਦੱਸਿਆ : ਜਦੋਂ ਅਜ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ ਤਾਂ ਸੁਰਿੰਦਰ ਸਿੰਘ ਡਾਲਟਨ ਗੰਜ ਦਾ ਲੜਕਾ ਦਰਸ਼ਨ ਸਿੰਘ ਵੀ ਪਾਸ ਆ ਬੈਠਾ । ਆਸਾ ਦੀ ਵਾਰ ਤੇ ਚੰਡੀ ਦੀ ਵਾਰ ਦੇ ਪਾਠ ਉਪਰੰਤ ਨਮਸਕਾਰ ਕਰਦਿਆਂ ਉਸ ਆਖਿਆ : ਆਪ ਜੀ ਦਾ ਦਰਸ਼ਨ ਕਰਕੇ ਬੜੀ ਤ੍ਰਿਪਤੀ ਹੁੰਦੀ ਹੈ, ਸੁੱਖ ਮਹਿਸੂਸ ਕਰਦਾ ਹਾਂ । ਆਪ ਜੀ ਦੀ ਮੁਸਕਾਨ ਵੇਖਕੇ ਤਾਂ ਸਾਰਾ ਸਾਰਾ ਦਿਨ ਅਨੰਦ ਵਿਚ ਲੰਘ ਜਾਂਦਾ ਹੈ । ਇਹੋ ਬੇਨਤੀ ਹੈ ਕਿ ਇਹ ਅਨੰਦ ਨਾ ਮੁਕੇ ਅਤੇ ਆਪ ਨੂੰ ਸਾਡੇ ਡਾਲਟਨ ਗੰਜ ਦੇ ਭਰਾਵਾਂ ਦੀ ਯਾਦ ਆਈ ।

ਮੇਰੇ ਹੱਥ ਵਿਚ ਦਿੱਲੀ ਵਿਚ ਛਪਦਾ, ਭਾਪਾ ਪ੍ਰੀਤਮ ਸਿੰਘ ਦਾ 'ਆਰਸੀ' ਰਿਸਾਲਾ ਵੇਖ ਸ੍ਰੀ ਸਤਿਗੁਰੂ ਜੀ ਨੇ ਪਦ ਵੰਡ ਨਾਲ ਹੀ ਅਨੰਦ ਸਿਰਜ ਦਿਤਾ : ਆਰ ਸੀ ਏ (ਸੂਏ ਵਰਗੀ ਤਿੱਖੀ ਏ ।) ਫੇਰ ਕਹਿਣ ਲਗੇ : ਔ ਰੱਸੀ ਏ ? ਤੇ ਵਿਨੋਦ ਵਿਚ ਇਹ ਵੀ ਆਖ ਦਿਤਾ : ਆ ਰਸੀਏ। ਅਤੇ ਅਜੇ ਇਕ ਹੋਰ ਵੀ ਭਾਵ ਬਾਕੀ ਸੀ : ਆ ਰਸੀ ਏ !

ਅਤੇ ਇੰਜ ਛੇਤੀ ਛੇਤੀ ਹੋਰ ਕਈ ਬਚਨ ਹੋ ਗਏ ।

ਸਾਰਾ ਸਾਮਾਨ ਥਾਂ ਸਿਰ ਭੇਜ ਕੇ, ਬੋਰਡ ਪਾਸ ਲੈ ਕੇ, ਜੁ ਸਤਿਗੁਰਾਂ ਦੀ ਕ੍ਰਿਪਾ ਕਾਰਨ, ਅਸਲੋਂ ਮੂਹਰਲੀਆਂ ਸੀਟਾਂ ਦੇ ਸਨ, ਸਕਿਉਰਟੀ ਵਾਲਿਆਂ ਪਾਸੋਂ ਲੰਘੇ। ਅਧਿਕਾਰੀ ਪੁੱਛਣ : ਕੋਈ ਐਸੀ ਵੈਸੀ ਗੱਲ ਤਾਂ ਨਹੀਂ ? 'ਨਹੀਂ ਜੀ' ਅਤੇ ਛੁੱਟੀ ਹੋ ਜਾਇ । ਅਸੀਂ, ਇੰਡੀਅਨ ਏਅਰ ਲਾਈਨ ਦੀ ਏਅਰ ਬਸ ਵੀ. ਟੀ., ਈ. ਯੂ. ਵੀ. ਵਿਚ ਸਲੋਨੀਆਂ ਸੁਅੰਗਣੀਆਂ ਦੀਆਂ ਨਮਸਕਾਰਾਤਮਕ ਮੁਸਕਾਨਾਂ ਵਿਚਦੀ ਲੰਘਦੇ ਪਹਿਲੀਆਂ ਸੀਟਾਂ ਤੇ ਜਾ ਬੈਠੇ । ਖੱਬੇ ਪਾਸੇ ਦੇ ਝਰੋਖੇ ਪਾਸ ਸ੍ਰੀ ਸਤਿਗੁਰੂ ਜੀ, ਦੂਜੀ ਸੀਟ ਤੇ ਸ੍ਰ: ਸੁਰਿੰਦਰ ਸਿੰਘ ਮਨਚੰਦਾ, ਤੀਜੀ ਤੇ ਸ੍ਰ: ਹੰਸਪਾਲ, ਚੌਥੀ ਤੇ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਪੰਜਵੀ ਤੇ ਮੈਨੂੰ ਬੈਠਣ ਦਾ ਮੌਕਾ ਮਿਲਿਆ। ਏਅਰ ਬਸ ੯.੩੫ ਤੇ ਸਵੇਰੇ ਉਡ ਪਈ ।

ਹਵਾਈ ਬਸ ੨੭੦ ਸਵਾਰੀਆਂ ਲਈ ੩੫੦੦੦ ਫੁੱਟ ਦੀ ਉਚਾਈ ਤੇ ਉਡਦੀ ੫੫੦ ਮੀਲ ਫੀ ਘੰਟਾ ਦੀ ਰਫਤਾਰ ਨਾਲ ਫਾਸਲਾ ਵਢਦੀ, ਅਸਮਾਨ ਵਿਚ ਛਾਏ ਬੱਦਲਾਂ ਨੂੰ ਉਲੰਘਦੀ ਜਾ ਰਹੀ ਸੀ । ਇਕ ਸੁਖਾਵੀਂ ਗੂੰਜ ਬਾਹਰੋਂ ਅੰਦਰ ਆ ਰਹੀ ਸੀ । ਪਰ ਅੰਦਰ ਦਾ ਭਰੋਸੇ ਭਰਿਆ ਵਾਤਾਵਰਣ ਬੰਦੇ ਨੂੰ ਉਪਰਾਮ ਨਹੀਂ ਹੋਣ ਦਿੰਦਾ ।

ਜਹਾਜ਼ ਦੇ ਧਰਤੀ ਛੱਡਣ ਦੇ ਨਾਲ ਹੀ ਹੋਸਟੈਸਾਂ (ਹਵਾਈ ਸੇਵਕਾਵਾਂ) ਤਾਜ਼ਗੀ ਪ੍ਰਾਪਤ ਕਰਨ ਲਈ ਯੂ. ਡੀ. ਕਲੋਨ ਨਾਲ ਗੜੁਚ ਰੁਮਾਲ; ਖਾਣ ਨੂੰ ਟਾਫੀਆਂ-ਗੋਲੀਆਂ ਦੇਣ ਆ ਗਈਆਂ । ਥੋੜੇ ਸਮੇਂ ਬਾਅਦ ਚਾਹ-ਕਾਫੀ ਦੀ ਫੇਰੀ ਹੋ ਗਈ । ਮੈਥੋਂ ਬਿਨਾ ਮੇਰੇ ਸਾਥੀਆਂ ਸ਼ੁਧ ਦੁਧ ਦਾ ਸੇਵਨ ਕੀਤਾ ।

ਸ੍ਰੀ ਸਤਿਗੁਰੂ ਜੀ ਤਾਂ ਜਹਾਜ਼ ਦੀ ਉਡਾਣ ਭਰਨ ਦੇ ਨਾਲ ਹੀ ਨਾਮਸਿਮਰਨ ਦਾ ਅਰਦਾਸ਼ਾ ਕਰ ਲਿਆ ਅਤੇ ਮਾਲਾ ਫਿਰਨ ਲਗੀ । ਸਾਰਾ ਸਫ਼ਰ ਇਕ ਘੰਟਾ ਚਾਲੀ ਮਿੰਟ ਦਾ ਸੀ । ਹੰਸਪਾਲ ਆਪ ਜੀ ਨਾਲ ਕਦੇ ਕਦੇ ਆਪਣੇ ਵਿਚਾਰ ਸਾਂਝੇ ਕਰਦਾ ਰਿਹਾ । ਸ੍ਰੀ ਹਜ਼ੂਰ ਕੇਵਲ ਸਰੋਤਾ ਸਨ । ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਵੀ ਥੋੜਾ ਕੁ ਦੁਧ ਲਿਆ । ਲੈਂਡਿੰਗ (ਜਹਾਜ਼ ਉਤਰਾਈ) ਤੋਂ ਅੱਧਾ ਘੰਟਾ ਪਹਿਲਾਂ ਸਤਿਗੁਰੂ ਜੀ ਨੇ ਪੂਰਬਾ ਨੂੰ ਆਪਣੀ ਸੀਟ ਤੇ ਭੇਜ ਦਿਤਾ, ਆਪ ਨੇ ਮੈਨੂੰ ਆਪਣੀ ਨੇੜਤਾ ਦਾ ਮਾਣ ਦਿਤਾ । ਆਪ ਜੀ ਅਜਿਹੀਆਂ ਦਿਲਦਾਰੀਆਂ ਕਰਕੇ ਦੂਜਿਆਂ ਦੇ ਅੰਦਰ ਘੁਸਪੈਠ ਕਰ ਲੈਂਦੇ ਹਨ । ਇਕ ਵਾਰ ਸਤਿਗੁਰੂ ਜੀ ਅੰਦਰ ਆ ਜਾਣ ਫਿਰ ਬਦਕਿਸਮਤਾਂ ਨੂੰ ਹੀ ਭਾਵੇਂ ਛਡਣ, ਨਹੀਂ ਤਾਂ ਇਹ ਤੁਕ ਅਜ਼ਮਾਇਸ਼ ਤੇ ਉਤਰਦੀ ਹੈ :

ਵਸ ਆਇਆ ਪਿਰ ਛੋਡਿ ਨ ਜਾਈ
ਇਹ ਰੀਤਿ ਭਲੀ ਭਗਵੰਤੇ ।

ਮੈਨੂੰ ਪਤਾ ਸੀ ਸਤਿਗੁਰੂ ਜੀ ਨੇ ਸੀਟ ਤਬਦੀਲੀ ਮੇਰੀ ਦਿਲਦਾਰੀ ਲਈ ਹੀ ਕੀਤੀ ਹੈ । ਏਨੀ ਇਕਾਂਤ ਤੇ ਵਿਹਲ ਵੇਖਕੇ ਮੈਥੋਂ ਰਿਹਾ ਨਾ ਗਿਆ । ਮੈਂ ੬੬ ਦਾ ਹਾਂ ਆਪ ੫੮ ਦੇ ਹਨ । ਉਮਰੋਂ ਮੈਂ ਵੱਡਾ ਪਦਵੀਓਂ ਉਹ ਮਹਾਨ । ਪਰ ਮੈਂ ਅੰਞਾਣਿਆਂ ਵਾਂਗ ਹੋ ਗਿਆ । ਬਿੱਲੀ ਵਾਂਗ ਆਪ ਦੇ ਮੋਢੇ ਅਤੇ ਡੋਲਿਆਂ ਨਾਲ ਘਸਰਣ ਲਗਾ । ਆਖਿਆ : ਆਪ ਪਿਆਰ ਕਰਨ ਹੀ ਤਾਂ ਆਏ ਸਾਓ ਤੇ ਮੇਰੀ ਬੈਟਰੀ ਚਾਰਜ ਹੋਇਆਂ ਵੀ ਬਹੁਤ ਦੇਰ ਹੋ ਗਈ ਹੈ ਅਤੇ ਗੁਰੂ ਸਿੱਖ ਪ੍ਰੇਮੀ ਅਤੇ ਪ੍ਰੀਤਮ ਜਦੋਂ ਇੰਜ ਬੈਠੇ ਹੋਣ ਓਦੋਂ ਉਹਨਾਂ ਦੇ ਸੁੱਖ ਦਾ ਵਰਣਨ ਵਿਚਾਰਿਆਂ ਸ਼ਬਦਾਂ ਤੋਂ ਕਿਥੇ ਹੋ ਸਕਦਾ ਏ !!

ਮੈਂ ਸ੍ਰੀ ਸਤਿਗੁਰੂ ਜੀ ਨੂੰ, ਆਪਣੇ ਮਿੱਤਰ ਹਰਨਾਮ ਸਿੰਘ ਨਾਜ਼ ਦੀ ਇਕ ਕਵਿਤਾ ਪੜਨ ਲਈ 'ਆਰਸੀ' ਦਿਤੀ ਸੀ। ਓਦੋਂ ਆਪ ਨੰ: ੧ ਸੀਟ ਤੇ ਬਿਰਾਜਮਾਨ ਸਨ। ਆਪ ਨੇ ਛੇਤੀ ਛੇਤੀ ਕਿੰਨੇ ਹੀ ਲੇਖ ਪੜ੍ਹ ਲਏ। ਪੂਰਵੇ ਹੋਰੀਂ ਨੀਂਦ ਦੀ ਗੋਦ ਵਿਚ ਬੈਠੇ ਸਰਬ ਸੁਖ ਭੋਗ ਰਹੇ ਸਨ।

ਹਵਾਈ ਬਸ ਨੇ ੧੧.੦ ਵਜੇ ਸ਼ਾਂਤਾ ਕ੍ਰੂਜ਼ ਏਅਰਪੋਰਟ ਤੇ ਉਤਾਰ ਕੀਤਾ। ਬੱਸਾਂ ਦੁਆਰਾ ਕਸਟਮ ਹਾਲ ਤੋਂ ਲੰਘਦੇ ਸੁਆਗਤ ਕੱਕਸ਼ ਵਿਚ ਪਹੁੰਚੇ। ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ ਅਤੇ ਬੰਬਈ ਦੀ ਹੋਰ ਸੰਗਤ ਮੌਕੇ ਮੌਕੇ ਤੇ ਉਪਸਥਿਤ ਸੀ। ਸੁਆਗਤ ਹਾਰਾਂ ਤੇ ਨਮਸਕਾਰਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸਤਿਕਾਰ ਕੀਤਾ ਗਿਆ।

ਸਤਿਗੁਰੂ ਜੀ ਜਹਾਜ਼ ਤੋਂ ਉਤਰਨ ਲਗਿਆਂ ਕਾਹਲ ਨਹੀਂ ਕਰਦੇ ਜਦੋਂ ਸਿਆਣੀਆਂ ਸਵਾਰੀਆਂ ਭੀੜ ਬਣਾਕੇ ਸਭ ਤੋਂ ਪਹਿਲਾ ਬਾਹਰ ਨਿਕਲਣ ਦੀ ਕੋਸ਼ਸ਼ ਕਰਦੀਆਂ ਹਨ ਓਦੋਂ ਧੀਰਜ ਨਾਲ ਪਿਛੇ ਖਲੋਤੇ ਸਭ ਨੂੰ ਲੰਘ ਜਾਣ ਦਾ ਸਮਾਂ ਦਿੰਦੇ ਹਨ। ਬਿਨਾਂ ਅਜਿਹੇ ਸਮੇਂ ਤੋਂ ਬਾਕੀ ਦੇ ਸਾਰੇ ਆਉਣ ਜਾਣ ਵਿਚ ਸਤਿਗੁਰੂ ਜੀ ਦੀ ਤੇਜ਼ੀ ਸਭ ਨੂੰ ਚਮਤਕ੍ਰਿਤ ਕਰਦੀ ਹੈ।

ਮੈਨੂੰ, ਏਥੇ, ਪੁਰਾਣੇ ਵਾਕਫ਼ਾਂ ਵਿਚੋਂ ਸੂਬਾ ਹਵੇਲਾ ਸਿੰਘ ਜੀ, ਸੰਤ ਹਜ਼ੂਰਾ ਸਿੰਘ ਅਤੇ ਠੇਕੇਦਾਰ ਅਜੀਤ ਸਿੰਘ ਮਿਲੇ। ਹਜ਼ੂਰਾ ਸਿੰਘ ਜੀ ਵਿਚ ਸੱਚੇ ਨਾਮਧਾਰੀਆਂ ਵਾਲੀ ਆਓ ਭਗੌਤ ਕਰਨ ਦੀ ਰੁਚੀ ਮੈਂ ੧੯੫੮ ਵਿਚ ਵੀ ਵੇਖੀ ਸੀ ਜਦੋਂ ਇਕ ਇਸਤਰੀ ਦਾ ਪਤੀ ਤਲਾਸ਼ ਕਰਨ ਲਈ ਬੰਬਈ ਵਿਚ ਪਹਿਲੀ ਵਾਰ ਆਇਆ ਸਾਂ।

ਸ੍ਰੀ ਸਤਿਗੁਰੂ ਜੀ ਅਤੇ ਅਸੀਂ ਸਾਰੇ ਕਾਰਾਂ ਦੁਆਰਾ ਬੰਬਈ ਸੰਗਤ ਦੇ ਪ੍ਰਧਾਨ ਸੰਤ ਕਰਤਾਰ ਸਿੰਘ ਜੀ ਦੇ ਘਰ ੧੦੧ ਪ੍ਰਕਾਸ਼ ਨਗਰ, ਮਾਹਿਰ, (ਬੰਬਈ) ਵਿਚ ਪੰਹੁਚ ਗਏ, ਬੰਬਈ ਵਿਚ ਸਤਿਗੁਰੂ ਜੀ ਦੇ ਦਰਸ਼ਨ ਬੰਬਈ ਦੀ ਨਾਮਧਾਰੀ ਸੰਗਤ ਉਤੇ ਅਪਾਰ ਕ੍ਰਿਪਾ ਸਦਕਾ ਹੀ ਹੋਏ।

ਮੇਰੇ ਵਾਲੀ ਕਾਰ ਵਿਚ ਸੰਤ ਹਜ਼ੂਰਾ ਸਿੰਘ ਅਤੇ ਸੰਤ ਮਨਫੂਲ ਸਿੰਘ ਸਵਾਰ ਸਨ। ਇਹਨਾਂ ਦਸਿਆ ਕਿ ਸਤਿਗੁਰੂ ਜੀ ਆਪਣਾ ਕੰਮ ਸਵਾਰ ਤਾਂ ਆਪ ਹੀ ਲੈਂਦੇ ਹਨ, ਪਰ ਮਾਣ ਮਾੜਿਆਂ ਗਰੀਬਾਂ ਨੂੰ ਦੇ ਦਿੰਦੇ ਹਨ। ਉਹਨਾਂ ਕਿਹਾ ਇਸ ਸੰਗੀਤ ਸਮੇਲਨ ਵਾਸਤੇ, ਸਾਨੂੰ ਮਹਾਰਾਜ ਜੀ ਨੇ ਦਸਿਆ ਸੀ, ਕਿ ਸੱਠ ਹਜ਼ਾਰ ਰੁਪਏ ਦੇ ਕਰੀਬ ਖਰਚ ਆਉਣਗੇ, ਪਰ ਸੰਗਤ ਨੇ ਉਗਰਾਹੀ ਏਦੂੰ ਕਿਤੇ ਵਧ ਕਰ ਦਿਤੀ ਹੈ। ਸਾਡੀ ਗਰੀਬ ਜਿਹੀ ਸੰਗਤ ਦੀ ਏਨੀ ਚਰਚਾ ਕਰਵਾ ਦਿਤੀ ਹੈ ਕਿ ਸਾਨੂੰ ਕਈ ਲੋਕ ਪੁਛਦੇ ਹਨ, ਤੁਹਾਡੇ ਪਾਸ ਏਨੀ ਰਕਮ ਕਿਥੋਂ ਆ ਗਈ ਕਿ ਤੁਸੀਂ ਬੰਬਈ ਦੇ ਸੰਗੀਤ ਪ੍ਰੇਮੀਆਂ ਨੂੰ ਮੁਫਤ ਵਿਚ ਹੀ ਸੁਰ ਗੰਗਾ ਵਿਚ ਇਸ਼ਨਾਨ ਕਰਵਾ ਦੇਣ ਲਗੇ ਹੋ।

ਸੰਤ ਹਜ਼ੂਰਾ ਸਿੰਘ ਨੇ ਦੱਸਿਆ : ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਅਜੇ ੮-੧੦ ਮਹੀਨੇ ਪਹਿਲਾਂ ਬੰਬਈ ਦੀ ਸੰਗਤ ਵਲੋਂ ੮੦,੦੦੦/- ਦੇ ਕਰੀਬ ਸਿਮ੍ਰਤੀ ਮੰਦਰ ਦੀ ਛੱਤ ਵਾਸਤੇ ਜਾ ਚੁਕਾ ਹੈ।—ਸਤਿਗੁਰੂ ਜੀ ਨੇ ਬੰਬਈ ਉਤਰ ਕੇ ਸੰਗਤ ਨੂੰ ਖੁਸ਼ੀਆਂ ਬਖਸ਼ਦਿਆਂ ਆਖ ਦਿਤਾ ਸੀ, ਸਮਝੋ ਇਹ ਸੰਗੀਤ ਸਮੇਲਨ ਤੁਹਾਡੇ ਵਲੋਂ ਹੋਲਾ ਹੀ ਹੋ ਗਿਆ ਹੈ।

ਮੈਂ ਵੇਖਿਆ ਜਿੰਨੇ ਕੁ ਨਾਮਧਾਰੀ ਬੰਬਈ ਵਿਚ ਹਨ ਉਹ ਸਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸਮੇਲਨ ਦੀ ਸਫਲਤਾ ਲਈ ਦਿਨ ਰਾਤ ਇਕ ਕੀਤੀ ਬੈਠੇ ਹਨ। ਇਸ ਕਾਨਫਰੰਸ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਮੁਖ ਨਿਰਦੇਸ਼ਕ ਸਨ ਪਰ ਜਿੰਨਾ ਕੰਮ ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਆਪਣੇ ਅਸਰ ਰਸੂਖ ਨਾਲ ਕੀਤਾ ਕਰਵਾਇਆ ਹੈ ਜੇ ਇਹ ਨਾ ਕਰਦੇ ਤਾਂ, ਸ੍ਰੀ ਗੁਰਦੇਵ ਸਿੰਘ ਸਰੋਦ ਨੇ ਦਸਿਆ, ਸਾਨੂੰ ਅਨੇਕਾਂ ਅੜਿਚਣਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਠਾਕਰ ਸ਼ਮਸ਼ੇਰ ਸਿੰਘ ਜੀ, ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੇ ਬੰਬਈ ਵਿਚ ਲੰਮਾ ਸਮਾਂ ਕਸਟਮ ਅਧਿਕਾਰੀ ਰਹੇ ਹਨ। ਆਪ ਏਨੇ ਹਰਦਿਲ ਅਜ਼ੀਜ਼ ਤੇ ਪਰ ਸੁਆਰਥੀ ਸਨ ਕਿ ਏਨੇ ਲੰਮੇ ਅਰਸੇ ਵਿਚ ਇਹਨਾਂ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਿਆ। ਆਪ ਦੀ ਮਿਲਣ ਸਾਰੀ, ਯੋਗਤਾ ਅਤੇ ਭਾਵਨਾ ਹਰੇਕ ਨੂੰ ਨਿਵਾ ਲੈਂਦੀ ਹੈ। ਉਹ ਹੋਲੇ ਤੋਂ ਪਹਿਲਾਂ ਵੀ ਤੇ ਪਿਛੋਂ ਵੀ ਬੰਬਈ ਆਕੇ ਇਸ ਕਾਨਫਰੰਸ ਲਈ ਤਿਆਰੀ ਨਾਲ ਸੰਬੰਧਤ ਹਰ ਮਸਲੇ ਨੂੰ ਨਜਿਠਦੇ ਰਹੇ ਹਨ।

(ਚਲਦਾ)

Registered NW/JL—97

August-September 1983

MONTHLY WARIAM August, 1983

Registered with the registerar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar-144001.